

ੴ ਸਤਿਗੁਰ ਪ੍ਰਸਾਦਿ॥



# ਗੁਰਮਤਿ ਵਿਰਲਾ ਬੂਝੈ ਕੋਇ

ਲੇਖਕ—
ਸੋਢੀ ਗੁਰਦਰਸ਼ਨ ਸਿੰਘ




ਪ੍ਰਕਾਸ਼ਕ
ਭਾ: ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ

ਪਹਿਲੀ ਐਡੀਸ਼ਨ : ਮਈ 2005

ISBN : 81-7601-563-6

ਮੁੱਲ : 70.00




ਪ੍ਰਕਾਸ਼ਕ:-

**ਭਾ: ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ /ਫੈਕਸ :91-183-2542346, 2547974, 2557973

E.Mail : csjs@vsnl.com, csjsexports@vsnl.com

Web site: www.csjs.com

Printed in India

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਸਮਰਪਣ

ਪਰਮ ਪਿਤਾ ਪਰਮਾਤਮਾ ਨੂੰ!
ਜਿਸ ਨੇ ਇਹ ਸਤਰਾਂ ਲਿਖਣ
ਦੇ ਯੋਗ ਬਣਾਇਆ।

—ਲੇਖਕ

ਇਸੇ ਕਲਮ ਤੋਂ:-

1. ਸੋਢੀ ਬੰਸ 1984
2. ਗੁਰ ਸ਼ਬਦ ਵੀਚਾਰ 1997
3. ਤੇਰੀ ਓਟ ਪੂਰਨ ਗੋਪਾਲਾ 1998

# ਦੋ ਸ਼ਬਦ

ਗੁਰਬਾਣੀ ਗਿਆਨ ਦਾ ਇਕ ਅਥਾਹ ਸਮੁੰਦਰ ਹੈ। ਇਸ ਦੀਆਂ ਡੂੰਘਾਈਆਂ ਤੱਕ ਜਾਣਾ ਬਹੁਤ ਔਖਾ ਹੈ। ਦਾਸ ਨੂੰ ਗੁਰਮਤਿ ਦੀ ਸੋਝੀ ਨਹੀਂ ਹੈ। ਵਾਹਿਗੁਰੂ ਨੇ ਆਪ ਹੀ ਬਖਸ਼ਿਸ਼ ਕਰਕੇ, ਇਹ ਸਤਰਾਂ ਲਿਖਵਾ ਲਈਆਂ ਹਨ। ਪੁਸਤਕ ਵਿਚ ਅਣਜਾਣੇ ਹੀ ਅਨੇਕਾਂ ਭੁੱਲਾਂ ਹੋ ਗਈਆਂ ਹੋਣਗੀਆਂ। ਦਾਸ ਖਿਮਾਂ ਦਾ ਜਾਚਕ ਹੈ। ਸੂਝਵਾਨ ਪਾਠਕ, ਗਲਤੀਆਂ ਬਾਰੇ ਦਾਸ ਨੂੰ ਲਿਖ ਭੇਜਣ ਤਾਂ ਅਤੀ ਧੰਨਵਾਦੀ ਹੋਵਾਂਗਾ।

—ਗੁਰਦਰਸ਼ਨ ਸਿੰਘ

29 ਮਾਰਚ, 2005

ਸੋਢੀ ਹਾਊਸ,

ਦੱਤ ਰੋਡ,

ਮੋਗਾ – 142001

ਫੋਨ:- 01636–223017



# ਤਤਕਰਾ







# ਕਥੀਐ ਸੰਤਸੰਗਿ ਪ੍ਰਭ ਗਿਆਨੁ ॥

ਇਹ ਪਵਿੱਤਰ ਬਚਨ, ਸ੍ਰੀ ਗੁਰੂ ਅਰਜਨ ਦੇਵ ਜੀ ਨੇ, ਸੰਤ ਦੀ ਸੰਗਤ ਵਿਚ, ਪ੍ਰਭੂ-ਗਿਆਨ ਸੰਬੰਧੀ ਵਿਚਾਰ ਕਰਨ ਦਾ ਉਪਦੇਸ਼ ਕਰਦੇ ਹੋਏ, ਕਾਨੜਾ ਰਾਗ ਵਿਚ ਉਚਾਰਣ ਕੀਤੇ। ਪੂਰਾ ਸ਼ਬਦ, ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੩੦੦ ਉਤੇ, ਇਸ ਪ੍ਰਕਾਰ ਸੁਭਾਇਮਾਨ ਹੈ-

*ਕਥੀਐ ਸੰਤਸੰਗਿ ਪ੍ਰਭ ਗਿਆਨੁ ॥*
*ਪੂਰਨ ਪਰਮ ਜੋਤਿ ਪਰਮੇਸੁਰ ਸਿਮਰਤ ਪਾਈਐ ਮਾਨੁ ॥ ੧ ॥ ਰਹਾਉ ॥*
*ਆਵਤ ਜਾਤ ਰਹੇ ਸ੍ਰਮ ਨਾਸੇ ਸਿਮਰਤ ਸਾਧੂ ਸੰਗਿ ॥*
*ਪਤਿਤ ਪੁਨੀਤ ਹੋਹਿ ਖਿਨ ਭੀਤਰਿ ਪਾਰਬ੍ਰਹਮ ਕੈ ਰੰਗਿ ॥ ੧ ॥*
*ਜੋ ਜੋ ਕਥੈ ਸੁਨੈ ਹਰਿ ਕੀਰਤਨੁ ਤਾ ਕੀ ਦੁਰਮਤਿ ਨਾਸ ॥*
*ਸਗਲ ਮਨੋਰਥ ਪਾਵੈ ਨਾਨਕ ਪੂਰਨ ਹੋਵੈ ਆਸ ॥ ੨ ॥*

ਇਸ ਸ਼ਬਦ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਸਮਝਾ ਰਹੇ ਹਨ, ਕਿ ਸੰਤਾਂ ਦੀ ਸੰਗਤ ਵਿਚ, ਪ੍ਰਭੂ-ਗਿਆਨ ਦੀ ਵਿਚਾਰ ਚਰਚਾ ਕਰਨੀ ਚਾਹੀਦੀ ਹੈ। ਇਸ ਤਰ੍ਹਾਂ ਪੂਰਨ ਪਰਮ ਜੋਤ ਪਰਮੇਸ਼ਰ ਦਾ ਸਿਮਰਨ ਕਰਦੇ ਹੋਏ, ਲੋਕ ਪਰਲੋਕ ਵਿਚ ਆਦਰ, ਮਾਨ ਮਿਲਦਾ ਹੈ। ਸਾਧੂ ਦੀ ਸੰਗਤ ਵਿਚ ਸਿਮਰਨ ਕਰਦੇ ਹੋਏ, ਜਨਮ ਮਰਨ ਤੋਂ ਰਹਿਤ ਹੋ ਜਾਈਦਾ ਹੈ, ਅਤੇ ਸਾਰੇ ਕਸ਼ਟ ਦੂਰ ਹੋ ਜਾਂਦੇ ਹਨ। ਜੋ ਜੋ ਪ੍ਰਾਣੀ, ਹਰੀ ਜਸ ਕਰਦਾ ਜਾਂ ਸੁਣਦਾ ਹੈ, ਉਸ ਦੀ ਖੋਟੀ ਮਤਿ ਦੂਰ ਹੋ ਜਾਂਦੀ ਹੈ। ਐਸਾ ਮਨੁੱਖ ਸਾਰੇ ਮਨੋਰਥ ਪਾ ਲੈਂਦਾ ਹੈ, ਅਤੇ ਉਸਦੀਆਂ ਸਾਰੀਆਂ ਆਸਾਂ ਪੂਰੀਆਂ ਹੋ ਜਾਂਦੀਆਂ ਹਨ। ਇਸ ਪ੍ਰਕਾਰ, ਇਸ ਸ਼ਬਦ ਵਿਚ, ਸ੍ਰੀ ਗੁਰੂ ਅਰਜਨ ਦੇਵ ਜੀ ਨੇ, ਸੰਤ ਦੀ ਸੰਗਤ ਵਿਚ, ਪ੍ਰਭੂ-ਗਿਆਨ ਪ੍ਰਾਪਤ ਕਰਨ ਦੇ ਨਾਲ, ਸਾਧ-ਸੰਗਤ ਦੀ ਮਹਿਮਾ ਵੀ ਵਰਨਣ ਕੀਤੀ ਹੈ।

ਸੱਚ ਦੇ ਮਾਰਗ ਤੇ ਚਲਣ ਲਈ, ਸਾਧ ਸੰਗਤ ਦੀ ਲੋੜ ਅਤੇ ਉਸ ਦੀ ਮਹਿਮਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ, ਗੁਰੂ ਸਾਹਿਬਾਨ ਦੀ ਬਾਣੀ ਅਤੇ ਸੰਤਾਂ ਭਗਤਾਂ ਦੀ ਬਾਣੀ ਵਿਚ ਵੀ, ਵਿਸਤਾਰ ਨਾਲ ਕੀਤੀ ਗਈ ਹੈ। ਬਾਣੀ ਤਾਂ ਇਥੋਂ ਤਕ ਫੁਰਮਾ ਰਹੀ ਹੈ, ਕਿ ਮਨੁੱਖ ਜੋ ਵੀ ਕਰਮ ਕਰਦਾ ਹੈ, ਉਨ੍ਹਾਂ ਵਿਚੋਂ ਸਭ ਤੋਂ ਉੱਤਮ ਕਰਮ, ਸਾਧ ਦੀ ਸੰਗਤ ਵਿਚ ਹਰੀ

ਜਸ ਕਰਨਾ ਹੈ, ਜਿਵੇਂ ਫੁਰਮਾਨ ਹੈ-

*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥*
*ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥ ੮ ॥*

(ਸੋਰਠਿ ਮ: ੫ ਪੰਨਾ ੬੪੨)

ਸ੍ਰੀ ਗੁਰੂ ਅਰਜਨ ਦੇਵ ਜੀ ਨੇ, ਸੁਖਮਨੀ ਸਾਹਿਬ ਦੀ ਸੱਤਵੀਂ ਅਸਟਪਦੀ ਵਿਚ, ਸਾਧ ਦੇ ਸੰਗ ਦੀ ਮਹਿਮਾ ਹੀ ਲਿਖੀ ਹੈ। ਆਪ ਫੁਰਮਾਉਂਦੇ ਹਨ, ਕਿ ਸਾਧ ਦੀ ਸੰਗਤ ਵਿਚ, ਮੁਖ ਉਜਲ ਹੋ ਜਾਂਦਾ ਹੈ, ਅਤੇ ਵਿਕਾਰਾਂ ਦੀ ਮੈਲ ਦੂਰ ਹੋ ਜਾਂਦੀ ਹੈ, ਅਭਿਮਾਨ ਮਿਟ ਜਾਂਦਾ ਹੈ ਅਤੇ ਸ਼ੁਭ ਗਿਆਨ ਪ੍ਰਗਟ ਹੁੰਦਾ ਹੈ। ਸਾਧ ਦੀ ਸੰਗਤ ਵਿਚ ਨਾਮ ਦੀ ਪ੍ਰਾਪਤੀ ਹੁੰਦੀ ਹੈ, ਵੈਰੀ, ਮਿਤ੍ਰ ਬਣ ਜਾਂਦੇ ਹਨ, ਕਿਸੇ ਨਾਲ ਵੈਰ ਨਹੀਂ ਰਹਿੰਦਾ। ਸਾਧ-ਸੰਗਤ ਵਿਚ ਧਰਮ ਪ੍ਰਤੀ ਦ੍ਰਿੜ੍ਹਤਾ ਬਣ ਜਾਂਦੀ ਹੈ, ਮਨ ਟਿਕਾਉ ਵਿਚ ਆ ਜਾਂਦਾ ਹੈ, ਸਾਰੇ ਰੋਗ ਕੱਟੇ ਜਾਂਦੇ ਹਨ, ਅਤੇ ਜਨਮ ਸਫਲਾ ਹੋ ਜਾਂਦਾ ਹੈ। ਸਾਧੂ-ਸੰਗ ਦੀ ਮਹਿਮਾ ਦੱਸਦੇ ਹੋਏ, ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ, ਕਰੋੜਾਂ ਹੀ ਪਾਪ, ਸਾਧੂ-ਸੰਗ ਵਿਚ ਦੂਰ ਹੋ ਜਾਂਦੇ ਹਨ ਅਤੇ ਚਿੱਤ ਨਿਰਮਲ ਹੋ ਜਾਂਦਾ ਹੈ-

*ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ॥*
*ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ॥ ੧ ॥ ਰਹਾਉ॥*

(ਬਿਲਾਵਲੁ ਮ: ੫, ਪੰਨਾ ੮੦੯)

ਸਾਧ-ਸੰਗਤ ਕਰਨ ਨਾਲ, ਗੁਣ ਪ੍ਰਗਟ ਹੁੰਦੇ ਹਨ, ਅਤੇ ਔਗੁਣ ਮਿਟ ਜਾਂਦੇ ਹਨ। ਪ੍ਰਭੂ ਦਾ ਰੰਗ, ਸਾਧ-ਸੰਗਤ ਤੋਂ ਬਿਨਾਂ, ਲੱਗ ਹੀ ਨਹੀਂ ਸਕਦਾ। ਬਾਣੀ ਵਿਚ ਫੁਰਮਾਨ ਹੈ, ਕਿ ਸਾਧੂ ਦਾ ਸੰਗ ਮਹਾਂ ਪਵਿੱਤਰ ਹੈ, ਜਿਥੇ ਪ੍ਰਭੂ ਨਾਲ ਪ੍ਰੇਮ ਪੈਦਾ ਹੁੰਦਾ ਹੈ -

*ਮਹਾ ਪਵਿਤ੍ਰ ਸਾਧ ਕਾ ਸੰਗੁ॥ ਜਿਸੁ ਭੇਟਤ ਲਾਗੈ ਪ੍ਰਭ ਰੰਗੁ॥ ੧ ॥*

(ਆਸਾ ਮ: ੫, ਪੰਨਾ ੩੯੨)

ਭਗਤ ਰਵਿਦਾਸ ਜੀ ਫੁਰਮਾਉਂਦੇ ਹਨ ਕਿ ਸਾਧ-ਸੰਗਤ ਤੋਂ ਬਿਨਾਂ ਪ੍ਰਭੂ ਦੀ ਭਗਤੀ ਹੋ ਹੀ ਨਹੀਂ ਸਕਦੀ-

*ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥ ੧ ॥*

(ਪੰਨਾ ੬੯੪)

ਸਾਧ ਦੀ ਸੰਗਤ ਵਿਚ ਜਮਾਂ ਦੀ ਫਾਂਸੀ ਕੱਟੀ ਜਾਂਦੀ ਹੈ, ਆਉਣ ਜਾਣ ਮਿਟ ਜਾਂਦਾ ਹੈ। ਸਾਧ-ਸੰਗਤ ਕਰਨ ਨਾਲ, ਭਵਜਲ ਨੂੰ ਆਪ ਹੀ ਤਰ ਜਾਈਦਾ ਹੈ ਅਤੇ ਕੁੱਲ ਦਾ ਵੀ ਉਧਾਰ ਹੋ ਜਾਂਦਾ ਹੈ। ਬਾਣੀ ਫੁਰਮਾ ਰਹੀ ਹੈ ਕਿ, ਸਾਧ-ਸੰਗ ਤੋਂ ਬਿਨਾਂ, ਕੋਈ ਭਵਜਲ ਨੂੰ ਤਰ ਹੀ ਨਹੀਂ ਸਕਿਆ। ਸਾਧ-ਸੰਗਤ ਵਿਚ ਮਾਇਆ ਦੇ ਬੰਧਨ ਟੁੱਟ ਜਾਂਦੇ ਹਨ, ਇਸੇ ਲਈ

ਭਗਤ ਕਬੀਰ ਜੀ, ਮਨੁੱਖ ਨੂੰ ਸਾਧ-ਸੰਗਤ ਕਰਨ ਲਈ ਪ੍ਰੇਰਦੇ ਹਨ-

*ਧਰਮ ਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੈ ਕੈ ਜਾਹਿਗਾ॥*
*ਕਹਤੁ ਕਬੀਰੁ ਸੁਨਹੁ ਰੇ ਸੰਤਹੁ ਸਾਧਸੰਗਤਿ ਤਰ ਜਾਂਹਿਗਾ॥ ੩ ॥ ੧ ॥*

(ਪੰਨਾ ੧੧੦੬)

ਪਰ ਜਦੋਂ ਸੰਤਾਂ ਦੀ ਸੰਗਤ ਕਰਕੇ, ਲੇਖਾ ਹੀ ਖਤਮ ਹੋ ਗਿਆ, ਤਾਂ ਧਰਮ ਰਾਇ ਵੀ ਕੀ ਕਰੇਗਾ-

*ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ॥*
*ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ॥ ੩ ॥*

(ਸੋਰਠਿ ਮ: ੫, ਪੰਨਾ ੬੧੪)

ਸੰਤਾਂ ਦੀ ਸੰਗਤ ਵਿਚ ਹੀ, ਭਗਤੀ ਦੇ ਭੰਡਾਰ ਭਰੇ ਪਏ ਹਨ, ਅਤੇ ਅਸਲ ਲਾਹਾ ਖਟਿਆ ਜਾ ਸਕਦਾ ਹੈ। ਇਸ ਲਈ ਲੈਣ ਦੇਣ ਅਤੇ ਸਾਰਾ ਵਿਉਹਾਰ ਹੀ ਸੰਤਾਂ ਨਾਲ ਕਰਨ ਦਾ ਹੁਕਮ ਹੈ-

*ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ॥*
*ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ॥ ੨ ॥*

(ਸੋਰਠਿ ਮ: ੫, ਪੰਨਾ ੬੧੪)

ਸਾਧ-ਸੰਗਤ ਵਿਚ ਪ੍ਰਭੂ ਆਪ ਵੱਸਦਾ ਹੈ, ਅਤੇ ਸੰਤ ਦੀ ਸੰਗਤ ਵਿਚੋਂ ਹੀ ਪ੍ਰਭੂ ਦੀ ਪ੍ਰਾਪਤੀ ਹੋ ਸਕਦੀ ਹੈ। ਜਿਵੇਂ ਬਾਣੀ ਵਿਚ ਫੁਰਮਾਨ ਹੈ-

*ਸਦ ਹੀ ਨਿਕਟਿ ਜਾਨਉ ਪ੍ਰਭ ਸੁਆਮੀ ਸਗਲ ਰੇਣ ਹੋਇ ਰਹੀਐ॥*
*ਸਾਧੂ ਸੰਗਤਿ ਹੋਇ ਪਰਾਪਤਿ ਤਾ ਪ੍ਰਭੁ ਅਪੁਨਾ ਲਹੀਐ॥ ੩ ॥*

(ਟੋਡੀ ਮ: ੫, ਪੰਨਾ ੭੧੩)

ਸਾਧ-ਸੰਗਤ ਦੀ, ਜਿਥੇ ਇੰਨੀ ਮਹਿਮਾ ਬਾਣੀ ਵਿਚ ਦੱਸੀ ਗਈ ਹੈ, ਉਥੇ ਸਾਧ-ਸੰਗਤ ਵਿਚ, ਕੁਝ ਸੁਣਨ ਕਹਿਣ ਦਾ ਵੀ ਉਪਦੇਸ਼ ਹੈ, ਕਿਉਂਕਿ ਸੁਣਨ, ਕਹਿਣ ਨਾਲ ਹੀ, ਸਾਧ-ਸੰਗਤ ਵਿਚੋਂ ਕੁਝ ਪ੍ਰਾਪਤ ਹੋ ਸਕਦਾ ਹੈ। ਫੁਰਮਾਨ ਹੈ-

*ਸੰਤੁ ਮਿਲੈ ਕਿਛੁ ਸੁਨੀਐ ਕਹੀਐ॥*
*ਮਿਲੈ ਅਸੰਤੁ ਮਸਟਿ ਕਰਿ ਰਹੀਐ॥ ੧ ॥*

(ਪੰਨਾ ੮੭੦)

ਸੰਤ ਨਾਲ ਗੱਲ ਕੀਤਿਆਂ, ਆਤਮਕ ਗਿਆਨ ਦੀ ਪ੍ਰਾਪਤੀ ਹੁੰਦੀ ਹੈ, ਕਿਉਂਕਿ ਸੰਤ, ਪ੍ਰਭੂ ਦੇ ਰੰਗ ਵਿਚ ਰੰਗਿਆ ਹੁੰਦਾ ਹੈ। ਪਰ ਅਸੰਤ ਜਾਂ ਸਾਕਤ, ਹਮੇਸ਼ਾਂ ਪ੍ਰਭੂ ਨਾਲੋਂ

ਤੋੜਨ ਦੀ ਗੱਲ ਕਰਦਾ ਹੈ, ਮਾਇਆ ਦੀ ਗੱਲ ਕਰਦਾ ਹੈ, ਕਿਉਂਕਿ ਉਹ ਆਪ ਮਾਇਆ ਦੇ ਬੰਧਨਾਂ ਵਿਚ ਫਸਿਆ ਹੁੰਦਾ ਹੈ। ਇਸੇ ਲਈ ਅਸੰਤ ਮਿਲ ਜਾਵੇ, ਤਾਂ ਚੁੱਪ ਰਹਿਣ ਦਾ ਉਪਦੇਸ਼ ਹੈ। ਕਿਉਂਕਿ ਮੂਰਖ ਜਾਂ ਅਸੰਤ ਨਾਲ ਬੋਲਣਾ, ਝਖ ਮਾਰਨ ਦੇ ਸਮਾਨ ਹੈ-

*ਸੰਤਨ ਸਿਉ ਬੋਲੇ ਉਪਕਾਰੀ॥ ਮੂਰਖ ਸਿਉ ਬੋਲੇ ਝਖ ਮਾਰੀ॥ ੨॥*

(ਪੰਨਾ ੮੭੦)

ਮਨੁੱਖੀ ਮਨ ਚੰਚਲ ਹੈ, ਇਹ ਸਦਾ ਇਕ ਥਾਂ ਨਹੀਂ ਟਿਕਦਾ, ਕਦੇ ਕਿਤੇ ਜਾਣਾ ਲੋਚਦਾ ਹੈ, ਕਦੇ ਕਿਤੇ। ਪਰ ਜਿਹੋ ਜਿਹੀ ਸੰਗਤ, ਇਹ ਕਰਦਾ ਹੈ, ਉਹੋ ਜਿਹਾ ਫਲ ਉਸਨੂੰ ਮਿਲਦਾ ਹੈ। ਕਬੀਰ ਜੀ ਨੇ, ਮਨੁੱਖੀ ਮਨ ਦੀ ਚੰਚਲਤਾ ਦੱਸਦੇ ਹੋਏ, ਫੁਰਮਾਇਆ ਹੈ, ਕਿ ਇਹ ਪੰਛੀ ਵਾਂਗ ਕਦੇ ਕਿਸੇ ਪਾਸੇ ਉਡ ਜਾਂਦਾ ਹੈ, ਕਦੇ ਕਿਸੇ ਪਾਸੇ-

*ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ॥*
*ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ॥ ੮੬॥*

(ਪੰਨਾ ੧੩੬੯)

ਜੋ ਸਾਧ-ਸੰਗਤ ਦੀ ਥਾਂ, ਕੁਸੰਗਤ ਵਿਚ ਪੈ ਜਾਂਦੇ ਹਨ, ਉਨ੍ਹਾਂ ਨੂੰ ਧਰਮ ਰਾਇ ਅਗੇ ਹਾਜ਼ਰ ਹੋਣਾ ਪੈਂਦਾ ਹੈ-

*ਕਬੀਰ ਚਾਵਲ ਕਾਰਣੇ ਤੁਖ ਕਉ ਮੁਹਲੀ ਲਾਇ॥*
*ਸੰਗਿ ਕੁਸੰਗੀ ਬੈਸਤੇ ਤਬ ਪੂਛੇ ਧਰਮ ਰਾਇ॥ ੨॥*

(ਸਲੋਕ ਮ: ੫, ਪੰਨਾ ੯੬੫)

ਇਸੇ ਲਈ ਕਬੀਰ ਜੀ, ਮਨੁੱਖ ਨੂੰ ਸਾਕਤ ਜਾਂ ਮਨਮੁਖ ਦੀ ਸੰਗਤ ਤੋਂ ਹਟਾ ਕੇ, ਸਾਧ ਦੀ ਸੰਗਤ ਕਰਨ ਲਈ ਪ੍ਰੇਰਦੇ ਹਨ –

*ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ॥*
*ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ॥੯੩॥*

(ਪੰਨਾ ੧੩੬੯)

ਸਾਕਤ ਦੀ ਸੰਗਤ, ਜਿਸ ਨਾਲ ਸਭ ਕੁਝ ਵਿਨਾਸ਼ ਹੋ ਜਾਂਦਾ ਹੈ, ਛੱਡ ਕੇ ਸਾਧ ਦੀ ਸੰਗਤ ਕਰਨੀ ਚਾਹੀਦੀ ਹੈ। ਪਰ ਸਾਧ-ਸੰਗਤ ਤੋਂ ਪ੍ਰਾਪਤੀ, ਇਸ ਗੱਲ ਉਤੇ ਨਿਰਭਰ ਕਰਦੀ ਹੈ, ਕਿ ਜਗਿਆਸੂ, ਸਾਧ ਕੋਲ ਜਾਂਦਾ ਕਿਸ ਮਨੋਰਥ ਨਾਲ ਹੈ। ਜੇ ਦੁਨਿਆਵੀ ਲੋੜਾਂ, ਜਾਂ ਪਦਾਰਥਕ ਸੁਖਾਂ ਲਈ, ਸਾਧ ਕੋਲ ਜਾਂਦਾ ਹੈ, ਤਾਂ ਆਤਮਕ ਗਿਆਨ, ਕਿਵੇਂ ਪ੍ਰਾਪਤ ਹੋ ਸਕਦਾ ਹੈ। ਕਬੀਰ ਜੀ, ਮਨੁੱਖ ਨੂੰ ਸਮਝਾ ਰਹੇ ਹਨ, ਕਿ ਸਾਧੂ ਕੋਲ ਜਾਣ ਸਮੇਂ, ਆਪਣੀਆਂ ਕਾਮਨਾਵਾਂ, ਨਾਲ ਨਹੀਂ ਲੈ ਕੇ ਜਾਣੀਆਂ ਚਾਹੀਦੀਆਂ। ਗੁਰਬਾਣੀ ਵਿਚ ਉਨ੍ਹਾਂ ਦੇ ਬਚਨ ਹਨ-

*ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ॥*
*ਪਾਛੈ ਪਾਉ ਨ ਦੀਜੀਐ ਆਗੈ ਹੋਇ ਸੁ ਹੋਇ॥ ੧੧੬॥*

(ਪੰਨਾ ੧੩੭੦)

ਸਾਧ ਨੂੰ ਮਿਲਣ ਜਾਣ ਸਮੇਂ, ਮਨੋਰਥ ਗਿਆਨ ਪ੍ਰਾਪਤੀ ਹੋਣਾ ਚਾਹੀਦਾ ਹੈ, ਕਿਉਂਕਿ ਸਾਧੂ, ਗਿਆਨ ਦਾ ਭੰਡਾਰ ਹੁੰਦਾ ਹੈ, ਅਤੇ ਜਗਿਆਸੂ, ਗਿਆਨ ਨ ਹੋਣ ਕਾਰਨ, ਕੋਲ ਪਈ ਵਸਤ ਨੂੰ ਵੀ ਪਛਾਣਨ ਤੋਂ ਅਸਮਰਥ ਹੁੰਦਾ ਹੈ। ਜਿਸ ਤਰ੍ਹਾਂ ਹਨੇਰੇ ਵਿਚ, ਕੋਲ ਪਈ ਵਸਤੂ, ਅੱਖਾਂ ਹੁੰਦਿਆਂ ਹੋਇਆਂ ਵੀ, ਮਨੁੱਖ ਦੇਖ ਨਹੀਂ ਸਕਦਾ। ਇਸ ਲਈ, ਗਿਆਨ ਦਾ ਪ੍ਰਕਾਸ਼ ਪ੍ਰਾਪਤ ਕਰਨ ਲਈ, ਉਸਨੂੰ ਸਾਧ-ਸੰਗਤ ਕਰਨ ਦੀ ਲੋੜ ਹੈ। ਵਸਤੂ ਘਰ ਵਿਚ ਹੀ ਹੁੰਦਿਆਂ ਹੋਇਆਂ, ਆਪਣੇ ਮੂਲ ਨੂੰ ਨ ਸਮਝਣ ਵਾਲੇ ਵਿਅਕਤੀ ਦੀ ਹਾਲਤ, ਉਸ ਵਪਾਰੀ ਵਰਗੀ ਹੁੰਦੀ ਹੈ, ਜਿਸ ਦੇ ਪਾਸ ਪੂੰਜੀ ਹੀ ਨਹੀਂ ਹੈ-

*ਵਿਣੁ ਰਾਸੀ ਵਾਪਾਰੀਆ ਤਕੇ ਕੁੰਡਾ ਚਾਰਿ॥*
*ਮੂਲੁ ਨ ਬੁਝੈ ਆਪਣਾ ਵਸਤੁ ਰਹੀ ਘਰ ਬਾਰਿ॥*

(ਪੰਨਾ ੫੬)

ਗੁਰਬਾਣੀ ਫੁਰਮਾ ਰਹੀ ਹੈ ਕਿ ਜੇ ਗਿਆਨ ਦਾ ਸੁਰਮਾ ਅੱਖਾਂ ਵਿਚ ਪੈ ਜਾਏ, ਤਾਂ ਅਗਿਆਨ-ਅੰਧੇਰਾ ਮਿਟ ਜਾਂਦਾ ਹੈ, ਤੇ ਪ੍ਰਕਾਸ਼ ਹੀ ਪ੍ਰਕਾਸ਼ ਹੋ ਜਾਂਦਾ ਹੈ-

*ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ ਤਾ ਕਉ ਸਰਬ ਪ੍ਰਗਾਸਾ॥*
*ਅਗਿਆਨਿ ਅੰਧੇਰੈ ਸੂਝਸਿ ਨਾਹੀ ਬਹੁੜਿ ਬਹੁੜਿ ਭਰਮਾਤਾ॥ ੩॥*

(ਸੋਰਠਿ ਮ: ੫, ਪੰਨਾ ੬੧੦)

ਸੰਤਾਂ ਦੀ ਸੰਗਤ ਵਿਚ, ਕੇਵਲ ਪ੍ਰਭੂ ਦੀ ਗੱਲ ਹੀ ਸੁਣਨ ਨੂੰ ਮਿਲਦੀ ਹੈ, ਉਥੇ ਦਿਨ. ਰਾਤ, ਕਥਾ ਕੀਰਤਨ ਦੀ ਅਨੰਦ ਮੰਗਲ ਧੁਨ, ਸੁਣਾਈ ਦਿੰਦੀ ਹੈ। ਇਸ ਨਾਲ, ਪ੍ਰਭੂ-ਗਿਆਨ ਪ੍ਰਾਪਤ ਕਰਨ ਦਾ ਚਾਅ, ਮਨ ਵਿਚ ਪੈਦਾ ਹੁੰਦਾ ਹੈ-

*ਸੰਤਨ ਕੈ ਸੁਨੀਅਤ ਪ੍ਰਭ ਕੀ ਬਾਤ॥*
*ਕਥਾ ਕੀਰਤਨੁ ਆਨੰਦ ਮੰਗਲ ਧੁਨਿ*
*ਪੂਰਿ ਰਹੀ ਦਿਨਸੁ ਅਰੁ ਰਾਤਿ॥ ੧॥ ਰਹਾਉ॥*

(ਪੰਨਾ ੮੨੦)

ਸੰਤ-ਸਭਾ ਵਿਚ ਬ੍ਰਹਮ ਦੀ ਵਿਚਾਰ, ਅਤੇ ਮੁਕੰਮਲ ਗਿਆਨ ਪ੍ਰਾਪਤ ਕਰਨ ਦੀ, ਬਹੁਤ ਹੀ ਸੁੰਦਰ ਉਦਾਹਰਣ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ, 'ਸਿਧ ਗੋਸਟਿ' ਵਿਚ ਮਿਲਦੀ ਹੈ। ਸਿੱਧਾਂ ਨੇ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੰਗਤ ਵਿਚ, ਉਨ੍ਹਾਂ ਨਾਲ ਵਿਚਾਰ ਚਰਚਾ ਕਰਕੇ, ਆਪਣੇ ਬਹੁਤ ਸ਼ੰਕੇ ਦੂਰ ਕਰਵਾਏ, ਅਤੇ

ਤਿੰਨਾਂ ਲੋਕਾਂ ਦਾ ਗਿਆਨ ਪ੍ਰਾਪਤ ਕੀਤਾ। ਐਸੇ ਤੱਤ-ਗਿਆਨ ਦੀ ਵਿਚਾਰ, ਕੋਈ ਗੁਰਮੁਖ ਹੀ ਕਰ ਸਕਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ-

*ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ ਹਉਮੈ ਸਬਦਿ ਜਲਾਏ॥*
*ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੈ ਰਹੈ ਸਮਾਏ॥*

(ਰਾਮਕਲੀ ਮ: ੧, ਪੰਨਾ ੯੪੬)

ਜਿਸ ਗੁਰਮੁਖ ਦਾ, ਤਨ ਮਨ ਧਨ ਅਤੇ ਬਾਣੀ ਨਿਰਮਲ ਹੈ, ਅਤੇ ਸੱਚੇ ਵਿਚ ਸਮਾਇਆ ਹੋਇਆ ਹੈ, ਐਸੇ ਸੰਤ ਅਤੇ ਗੋਬਿੰਦ ਵਿਚ ਭੇਦ ਨਹੀਂ ਹੈ। ਐਸੇ ਸੰਤ ਬਾਰੇ, ਭਗਤ ਰਵੀਦਾਸ ਜੀ ਫੁਰਮਾਉਂਦੇ ਹਨ-

*ਸੰਤ ਅਨੰਤਹਿ ਅੰਤਰੁ ਨਾਹੀ॥ ੪ ॥ ੨ ॥*

(ਪੰਨਾ ੪੮੬)

ਸੰਤ ਨੂੰ ਇੰਨਾ ਉਚਾ ਦਰਜਾ ਬਾਣੀ ਵਿਚ ਦਿਤਾ ਗਿਆ ਹੈ, ਅਤੇ ਸੰਤ ਦੀ ਸੰਗਤ ਦੀ, ਇੰਨੀ ਮਹਿਮਾ ਕੀਤੀ ਗਈ ਹੈ। ਪਰ ਕੀ, ਕਿਸੇ ਵੀ ਸੰਤ ਜਾਂ ਸਾਧ ਦੀ ਸੰਗਤ ਕਰਨ ਨਾਲ, ਉਹ ਫਲ ਪ੍ਰਾਪਤ ਹੋ ਸਕਦਾ ਹੈ, ਜੋ ਸਾਧ-ਸੰਗਤ ਦੀ ਮਹਿਮਾ ਵਿਚ ਫੁਰਮਾਇਆ ਗਿਆ ਹੈ ?

ਕੀ ਸੰਤ ਦਾ ਬਾਣਾ ਪਾ ਕੇ, ਆਪਣੇ ਆਪ ਨੂੰ ਸੰਤ, ਸਾਧ ਜਾਂ ਬਾਬਾ ਅਖਵਾਉਣ ਵਾਲੇ ਮਹਾਂ ਪੁਰਸ਼, ਜਗਿਆਸੂ ਨੂੰ ਉਹ ਗਿਆਨ ਦੇਣ ਦੇ ਸਮਰੱਥ ਹਨ, ਜਿਸ ਦਾ ਵਰਣਨ ਬਾਣੀ ਵਿਚ ਕੀਤਾ ਗਿਆ ਹੈ ? ਇਥੇ ਜਗਿਆਸੂ ਨੂੰ ਸੰਤ ਦੀ ਪਛਾਣ ਕਰਨੀ ਪਵੇਗੀ, ਪੂਰਨ ਸੰਤ ਅਤੇ ਅਖੌਤੀ ਸੰਤ ਵਿਚ ਭੇਦ ਕਰਨਾ ਹੋਵੇਗਾ। ਜਗਿਆਸੂ ਲਈ ਇਹ ਕੰਮ ਵੀ ਗੁਰਬਾਣੀ ਨੇ ਸੌਖਾ ਕਰ ਦਿਤਾ ਹੈ, ਅਤੇ ਪੂਰਨ ਸੰਤ ਦੀ ਪਛਾਣ ਇਉਂ ਦੱਸੀ ਹੈ-

*ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥*
*ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥ ੧॥*

(ਸਲੋਕ ਮ: ੫, ਪੰਨਾ ੩੧੯)

ਜਿਸ ਨੂੰ ਸਾਸ ਗਿਰਾਸ ਹਰੀ ਦਾ ਨਾਮ ਨਹੀਂ ਵਿਸਰਦਾ, ਉਹ ਹੀ ਪੂਰਨ ਸੰਤ ਹੋ ਸਕਦਾ ਹੈ। ਸੰਤ ਦੀ ਰਹਿਤ ਦਸਦੇ ਹੋਏ, ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ, ਕਿ ਸੰਤ ਦੀ ਮਹਿਮਾ ਤਾਂ ਕਥਨ ਹੀ ਨਹੀਂ ਕੀਤੀ ਜਾ ਸਕਦੀ, ਅਤੇ ਪੂਰਨ ਸੰਤ ਦਾ ਵਰਤਾਰਾ, ਕੇਵਲ ਨਾਮ ਨਾਲ ਹੁੰਦਾ ਹੈ-

*ਸੰਤ ਰਹਤ ਸੁਨਹੁ ਮੇਰੇ ਭਾਈ॥*
*ਉਆ ਕੀ ਮਹਿਮਾ ਕਥਨੁ ਨ ਜਾਈ॥ ੧॥ ਰਹਾਉ॥*

*ਵਰਤਣਿ ਜਾ ਕੈ ਕੇਵਲ ਨਾਮ॥ ਅਨਦ ਰੂਪ ਕੀਰਤਨੁ ਬਿਸ੍ਰਾਮ॥*

(ਆਸਾ ਮ: ੫, ਪੰਨਾ ੩੯੨)

ਜੋ ਰਾਮ ਨੂੰ ਭਾਉਂਦਾ ਹੈ, ਉਹ ਹੀ ਸੰਤ ਹੈ, ਅਤੇ ਉਸ ਉਤੇ ਪ੍ਰਭੂ ਦਾ ਹਮੇਸ਼ਾਂ ਹੱਥ ਹੁੰਦਾ ਹੈ, ਪ੍ਰਭੂ ਹਮੇਸ਼ਾਂ ਉਸ ਦੇ ਅੰਗ ਸੰਗ ਰਹਿੰਦਾ ਹੈ-

*ਸੋਈ ਸੰਤੁ ਜਿ ਭਾਵੈ ਰਾਮ॥*
*ਸੰਤ ਗੋਬਿੰਦ ਕੈ ਏਕੈ ਕਾਮ॥ ੧॥ ਰਹਾਉ॥*
*ਸੰਤ ਕੈ ਊਪਰਿ ਦੇਇ ਪ੍ਰਭੁ ਹਾਥ॥*
*ਸੰਤ ਕੈ ਸੰਗਿ ਬਸੈ ਦਿਨੁ ਰਾਤਿ॥*

(ਗੋਂਡ ਮ: ੫, ਪੰਨਾ ੮੬੭)

ਐਸੇ ਸੰਤ ਨੂੰ ਹੀ, ਬਾਣੀ ਵਿਚ ਸਭ ਤੋਂ ਉੱਚੇ ਕਿਹਾ ਗਿਆ ਹੈ, ਜੋ ਜੀਵ ਦੀ ਸਹਾਇਤਾ ਕਰਕੇ, ਭਵਜਲ ਵਿਚੋਂ ਪਾਰ ਕਰ ਦਿੰਦੇ ਹਨ, ਅਤੇ ਜਿਨ੍ਹਾਂ ਦਾ ਸਦਾ ਨਾਮ ਨਾਮ ਪਿਆਰ ਬਣਿਆ ਰਹਿੰਦਾ ਹੈ-

*ਸੰਤ ਸਹਾਈ ਜੀਅ ਕੇ ਭਵਜਲ ਤਾਰਣਹਾਰ॥*
*ਸਭ ਤੇ ਊਚੇ ਜਾਣੀਅਹਿ ਨਾਨਕ ਨਾਮ ਪਿਆਰ॥ ੧॥*

(ਪੰਨਾ ੯੨੯)

ਐਸਾ ਸੰਤ ਕੋਈ ਵਿਰਲਾ ਹੀ ਹੁੰਦਾ ਹੈ ਅਤੇ ਐਸੇ ਸੰਤ ਦੀ ਸੰਗਤ, ਵਡੇ ਭਾਗਾਂ ਨਾਲ ਮਿਲ ਸਕਦੀ ਹੈ। ਕਹਿਣ ਕਹਾਉਣ ਵਾਲੇ ਸੰਤ ਤਾਂ ਬਹੁਤ ਮਿਲ ਜਾਣਗੇ, ਪਰ ਪੂਰਨ ਸੰਤ ਦੀ ਭਾਲ ਕੀਤਿਆਂ ਵੀ ਲੱਭਣਾ ਬਹੁਤ ਔਖਾ ਹੈ। ਪੂਰਨ ਸੰਤ ਨੂੰ ਮਿਲਣ ਦੀ ਲੋਚਾ, ਭੱਟ ਕਵੀ ਭਿੱਖੇ ਨੇ, ਆਪਣੀ ਬਾਣੀ, ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਵਿਚ ਇਉਂ ਪ੍ਰਗਟ ਕੀਤੀ ਹੈ-

*ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ॥*
*ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥*
*ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥*
*ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ॥*

(ਪੰਨਾ ੧੩੯੫)

ਪੂਰੇ ਇਕ ਸਾਲ ਦੀ ਭਾਲ ਵਿਚ, ਕਹਿਣ ਕਹਾਉਣ ਵਾਲੇ ਸਾਧ ਤਾਂ ਬਹੁਤ ਮਿਲ ਗਏ, ਪਰ ਕੋਈ ਵੀ ਰਹਿਤ ਵਾਲਾ ਸੰਤ ਨਹੀਂ ਮਿਲਿਆ। ਗੁਰਬਾਣੀ ਵਿਚ ਫੁਰਮਾਨ ਹੈ, ਕਿ ਸੰਸਾਰ ਰੂਪੀ ਸਾਗਰ ਨੂੰ ਉਹ ਹੀ ਤਰ ਸਕਦਾ ਹੈ, ਜੋ ਸਾਧ-ਸੰਗਤ ਵਿਚ ਹਰੀ ਦੇ ਗੁਣ

ਗਾਉਂਦਾ ਹੈ, ਪਰ ਅਜਿਹੀ ਸਾਧ-ਸੰਗਤ ਵਡੇ ਭਾਗਾਂ ਨਾਲ ਮਿਲਦੀ ਹੈ-

*ਇਹੁ ਸਾਗਰੁ ਸੋਈ ਤਰੈ ਜੋ ਹਰਿ ਗੁਣ ਗਾਏ॥*
*ਸਾਧਸੰਗਤਿ ਕੈ ਸੰਗਿ ਵਸੈ ਵਡਭਾਗੀ ਪਾਏ॥ ੧॥*

(ਪੰਨਾ ੯੧੩)

ਪਰਮਾਤਮਾ ਹੀ ਕਿਰਪਾ ਕਰੇ, ਤਾਂ ਐਸੀ ਸਾਧ-ਸੰਗਤ ਮਿਲ ਸਕਦੀ ਹੈ, ਇਸ ਲਈ ਉਸ ਅਗੇ ਹੀ ਇਉਂ ਬੇਨਤੀ ਕਰਨੀ ਚਾਹੀਦੀ ਹੈ -

*ਕਰਿ ਕਿਰਪਾ ਮੋਹਿ ਮਾਰਗਿ ਪਾਵਹੁ॥*
*ਸਾਧਸੰਗਤਿ ਕੈ ਅੰਚਲਿ ਲਾਵਹੁ॥*

(ਬਿਲਾਵਲੁ ਮਃ ੫, ਪੰਨਾ ੮੦੧)

ਬੇਨਤੀ ਸੁਣ ਕੇ, ਜੇ ਉਹ ਐਸੀ ਸਾਧ-ਸੰਗਤ ਮਿਲਾ ਦੇਵੇ, ਤਾਂ ਪ੍ਰਭੂ ਮਿਲਾਪ ਹੋ ਸਕਦਾ ਹੈ। ਭਗਤ ਕਬੀਰ ਜੀ, ਸੰਤਾਂ ਦੀ ਸੰਗਤ ਕਰਕੇ ਹੀ, ਕਬੀਰ ਤੋਂ ਰਾਮ ਹੋ ਗਏ-

*ਸੰਤਨ ਸੰਗਿ ਕਬੀਰਾ ਬਿਗਰਿਓ॥*
*ਸੋ ਕਬੀਰੁ ਰਾਮੈ ਹੋਇ ਨਿਬਰਿਓ॥*

(ਪੰਨਾ ੧੧੫੮)



# ਸਫਲ ਦਰਸ਼ਨ

ਪਰਮਾਤਮਾ ਨੇ ਮਨੁੱਖ ਨੂੰ, ਇਹ ਮਨੁੱਖਾ ਦੇਹੀ ਦੇਣ ਸਮੇਂ, ਚਲਣ ਲਈ ਪੈਰ, ਕੰਮ ਕਰਨ ਲਈ ਹੱਥ, ਸੁਣਨ ਲਈ ਕੰਨ, ਅਤੇ ਦੇਖਣ ਲਈ ਨੇਤਰ ਆਦਿ ਦਿਤੇ ਹਨ। ਸਰੀਰ ਦੇ ਇਨ੍ਹਾਂ ਅੰਗਾਂ ਦੀ ਸਹੀ ਵਰਤੋਂ ਕਿਵੇਂ ਕਰਨੀ ਹੈ, ਨੇਤਰ ਜਿਹੜੇ ਪਰਵਾਨ ਹਨ, ਹੱਥ ਕਿਹੜੇ ਭਲੇ ਹਨ, ਚਰਨ ਕਿਹੜੇ ਸੁਹਾਵੇ ਹਨ, ਗੁਰੂ ਅਰਜਨ ਦੇਵ ਜੀ, ਆਪਣੀ ਬਾਣੀ ਵਿਚ ਦੱਸ ਰਹੇ ਹਨ-

*ਸੇ ਨੇਤ੍ਰ ਪਰਵਾਣੁ ਜਿਨੀ ਦਰਸਨੁ ਪੇਖਾ॥*
*ਸੇ ਕਰ ਭਲੇ ਜਿਨੀ ਹਰਿ ਜਸੁ ਲੇਖਾ॥*
*ਸੇ ਚਰਣ ਸੁਹਾਵੇ ਜੋ ਹਰਿ ਮਾਰਗਿ ਚਲੇ*
*ਹਉ ਬਲਿ ਤਿਨ ਸੰਗਿ ਪਛਾਣਾ ਜੀਉ॥ ੨॥*

(ਮਾਝ ਮ: ੫, ਪੰਨਾ ੧੦੩)

ਨੇਤਰ, ਉਹ ਪਰਵਾਨ ਹਨ, ਜਿਨ੍ਹਾਂ ਨਾਲ ਗੁਰੂ ਦੇ, ਜਾਂ ਹਰੀ ਦੇ ਦਰਸ਼ਨ ਕੀਤੇ ਜਾਣ। ਗੁਰਬਾਣੀ ਵਿਚ, ਗੁਰੂ ਦੇ ਦਰਸ਼ਨ, ਜਾਂ ਪਰਮਾਤਮਾ ਦੇ ਦਰਸ਼ਨ ਨੂੰ ਹੀ, ਸਫਲ ਦਰਸ਼ਨ ਕਿਹਾ ਗਿਆ ਹੈ। ਇਹ ਨੇਤਰ, ਗੁਰੂ ਜਾਂ ਹਰੀ ਤੋਂ ਬਿਨਾਂ, ਸੰਸਾਰ ਤੇ ਹੋਰ ਜੋ ਕੁਝ ਵੀ ਵੇਖਦੇ ਹਨ, ਉਹ ਸਫਲ ਦਰਸ਼ਨ ਨਹੀਂ ਅਖਵਾ ਸਕਦਾ, ਕਿਉਂਕਿ ਸੰਸਾਰਕ ਵਸਤਾਂ ਨੂੰ ਵੇਖ ਕੇ, ਤ੍ਰਿਪਤੀ ਨਹੀਂ ਹੁੰਦੀ, ਸਗੋਂ ਲਾਲਸਾ ਵਧਦੀ ਹੈ। ਸਫਲ ਦਰਸ਼ਨ ਤੋਂ ਭਾਵ ਹੈ, ਫਲ ਸਹਿਤ ਦਰਸ਼ਨ। ਜਿਸ ਦੇ ਦਰਸ਼ਨ ਕੀਤਿਆਂ ਫਲ ਦੀ ਪ੍ਰਾਪਤੀ ਹੋਵੇ, ਉਹ ਸਫਲ ਦਰਸ਼ਨ ਹੈ। ਗੁਰੂ ਜਾਂ ਪਰਮਾਤਮਾ ਦੇ ਦਰਸ਼ਨ ਕੀਤਿਆਂ, ਕੋਈ ਲਾਲਸਾ, ਕੋਈ ਭੁਖ, ਕੋਈ ਪਿਆਸ ਰਹਿ ਹੀ ਨਹੀਂ ਜਾਂਦੀ, ਮਨ ਤ੍ਰਿਪਤ ਹੋ ਜਾਂਦਾ ਹੈ, ਸਾਰੇ ਫਲ ਹੀ ਪ੍ਰਾਪਤ ਹੋ ਜਾਂਦੇ ਹਨ। ਕਿਉਂਕਿ ਮਨ, ਜਿੰਨੇ ਵੀ ਫਲ ਚਾਹੁੰਦਾ ਹੈ, ਸਾਰੇ ਹੀ ਸਤਿਗੁਰ ਪਾਸ ਹਨ, ਅਤੇ ਉਸ ਦੇ ਦਰਸ਼ਨ ਹੋਣ ਤੇ, ਉਨ੍ਹਾਂ ਸਾਰੇ ਫਲਾਂ ਦੀ ਪ੍ਰਾਪਤੀ ਹੋ ਜਾਂਦੀ ਹੈ-

*ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ॥*
*ਪੂਰਬ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ॥*

(ਸਿਰੀਰਾਗੁ ਮ: ੫, ਪੰਨਾ ੫੨)

ਗੁਰੂ ਅਰਜਨ ਦੇਵ ਜੀ, ਸੁਖਮਨੀ ਸਾਹਿਬ ਦੀ ਬਾਣੀ ਵਿਚ, ਗੁਰੂ ਦੇ ਦੀਦਾਰ ਨੂੰ, ਫਲ ਦੇਣ ਵਾਲਾ ਫੁਰਮਾਉਂਦੇ ਹਨ। ਗੁਰੂ ਦੇ ਦਰਸ਼ਨ ਕੀਤਿਆਂ, ਪਵਿੱਤਰ ਹੋ ਜਾਈਦਾ ਹੈ, ਗੁਰੂ ਦੀ ਸੰਗਤ ਵਿਚ, ਪ੍ਰਭੂ ਦੇ ਗੁਣ ਗਾ ਸਕੀਦੇ ਹਨ, ਤੇ ਅਕਾਲ ਪੁਰਖ ਦੀ ਦਰਗਾਹ ਵਿਚ ਪਹੁੰਚ ਹੋ ਜਾਂਦੀ ਹੈ। ਗੁਰੂ ਦੇ ਬਚਨ ਸੁਣ ਕੇ ਕੰਨ ਤ੍ਰਿਪਤ ਹੋ ਜਾਂਦੇ ਹਨ, ਅਤੇ ਮਨ ਵਿਚ ਸੰਤੋਖ ਆ ਜਾਂਦਾ ਹੈ, ਅਤੇ ਆਤਮਾ, ਪਤੀਜ ਜਾਂਦੀ ਹੈ। ਆਪ ਦਾ ਫੁਰਮਾਨ ਹੈ-

*ਸਫਲ ਦਰਸਨੁ ਪੇਖਤ ਪੁਨੀਤ॥*
*ਪਰਸਤ ਚਰਨ ਗਤਿ ਨਿਰਮਲ ਰੀਤਿ॥*
*ਭੇਟਤ ਸੰਗਿ ਰਾਮ ਗੁਨ ਰਵੇ॥*
*ਪਾਰਬ੍ਰਹਮ ਕੀ ਦਰਗਹ ਗਵੇ॥*
*ਸੁਨਿ ਕਰਿ ਬਚਨ ਕਰਨ ਆਘਾਨੇ॥*
*ਮਨਿ ਸੰਤੋਖੁ ਆਤਮ ਪਤੀਆਨੇ॥*

(ਗਉੜੀ ਸੁਖਮਨੀ ਮ: ੫, ਪੰਨਾ ੨੮੭)

ਗੁਰੂ ਦੇ ਦਰਸ਼ਨ ਪ੍ਰਾਪਤ ਹੋਣ ਤੇ, ਸੰਤ ਮੰਗਲ ਗਾਉਂਦੇ ਹਨ, ਸਹਿਜ ਸੁਖ ਅਤੇ ਅਨੰਦ ਦੀ ਪ੍ਰਾਪਤੀ ਹੁੰਦੀ ਹੈ, ਗੁਰੂ ਨਾਲ ਭੇਟ ਹੋਣ ਤੇ ਮਨ, ਤਨ ਹਰੀ ਨੂੰ ਧਿਆਉਣ ਲਗਦਾ ਹੈ, ਇਸ ਤਰ੍ਹਾਂ ਗੁਰੂ ਦਾ ਦਰਸ਼ਨ, ਸਫਲ ਦਰਸ਼ਨ ਹੈ। ਗੁਰੂ ਦੇ ਬਚਨ ਜਾਂ ਗੁਰ-ਸ਼ਬਦ ਨੂੰ, ਸੁਣ ਕੇ ਮੰਨ ਲੈਣਾ ਹੀ, ਗੁਰੂ ਦੀ ਮਤਿ ਲੈਣਾ ਹੈ, ਅਤੇ ਗੁਰੂ ਦੀ ਮਤਿ ਹੀ, ਗੁਰੂ ਦਾ ਦਰਸ਼ਨ ਹੈ।

ਗੁਰੂ ਦੀ ਮਤਿ ਅਨੁਸਾਰ, ਪਾਰਬ੍ਰਹਮ ਦਾ ਦਰਸ਼ਨ ਵੀ, ਸਫਲ ਦਰਸ਼ਨ ਹੈ। ਗੁਰੂ ਅਰਜਨ ਦੇਵ ਜੀ, ਆਪਣੀ ਬਾਣੀ ਵਿਚ ਪਾਰਬ੍ਰਹਮ ਨੂੰ ਸੰਬੋਧਨ ਕਰ ਰਹੇ ਹਨ, ਕਿ ਤੇਰਾ ਦਰਸ ਸਫਲ ਹੈ, ਅਤੇ ਤੇਰੀ ਬਾਣੀ, ਗੁਣਾਂ ਦਾ ਖਜ਼ਾਨਾ ਹੈ-

*ਸਫਲ ਦਰਸੁ ਤੇਰਾ ਪਾਰਬ੍ਰਹਮ ਗੁਣ ਨਿਧਿ ਤੇਰੀ ਬਾਣੀ॥*
*ਪਾਵਉ ਧੂਰਿ ਤੇਰੇ ਦਾਸ ਕੀ ਨਾਨਕ ਕੁਰਬਾਣੀ॥*

(ਬਿਲਾਵਲੁ ਮ: ੫, ਪੰਨਾ ੮੦੮-੯)

ਗੋਬਿੰਦ, ਅਗਿਆਨ ਦੇ ਹਨੇਰੇ ਵਿਚ, ਦੀਪ ਦੇ ਸਮਾਨ ਹੈ, ਇਸੇ ਲਈ ਗੁਰੂ ਅਰਜਨ ਦੇਵ ਜੀ, ਪ੍ਰਭੂ ਪ੍ਰੀਤਮ ਦੇ ਦਰਸ਼ਨ ਨੂੰ, ਸਫਲ ਦਰਸ਼ਨ ਕਹਿੰਦੇ ਹਨ, ਅਤੇ ਉਸ ਨੂੰ ਅਨੇਕ ਵਾਰ ਬੰਦਨਾ ਕਰਦੇ ਹਨ-

*ਗੋਬਿੰਦ ਜੀਵਨ ਪ੍ਰਾਨ ਧਨ ਰੂਪ॥*
*ਅਗਿਆਨ ਮੋਹ ਮਗਨ ਮਹਾ ਪ੍ਰਾਨੀ*
*ਅੰਧਿਆਰੇ ਮਹਿ ਦੀਪ॥ ੧॥ ਰਹਾਉ॥*

*ਸਫਲ ਦਰਸਨੁ ਤੁਮਰਾ ਪ੍ਰਭ ਪ੍ਰੀਤਮ ਚਰਨ ਕਮਲ ਆਨੂਪ॥*
*ਅਨਿਕ ਬਾਰ ਕਰਉ ਤਿਹ ਬੰਦਨ ਮਨਹਿ ਚਰ੍ਾਵਉ ਧੂਪ॥ ੧॥*

(ਜੈਤਸਰੀ ਮ: ੫, ਪੰਨਾ ੭੦੧)

ਜਿਸ ਦੀ ਕਿਰਪਾ ਨਾਲ, ਦੁਖ ਦਰਦ ਮਿਟ ਜਾਂਦੇ ਹਨ, ਕਮਲ ਖਿੜ ਜਾਂਦਾ ਹੈ, ਭਾਵ ਖੁਸ਼ੀਆਂ ਪ੍ਰਾਪਤ ਹੁੰਦੀਆਂ ਹਨ, ਐਸੇ ਗੁਰਦੇਵ ਤੋਂ ਗੁਰੂ ਜੀ ਬਲਿਹਾਰ ਜਾਂਦੇ ਹਨ, ਅਤੇ ਉਸ ਦੇ ਦਰਸ਼ਨ ਨੂੰ, ਸਫਲ ਦਰਸ਼ਨ ਕਹਿੰਦੇ ਹਨ। ਆਪ ਬਾਣੀ ਵਿਚ ਫੁਰਮਾਉਂਦੇ ਹਨ-

*ਤੁਮ੍ਰੀ ਦਇਆ ਤੇ ਹੋਇ ਦਰਦ ਬਿਨਾਸੁ॥*
*ਤੁਮਰੀ ਮਇਆ ਤੇ ਕਮਲ ਬਿਗਾਸੁ॥ ੩॥*
*ਹਉ ਬਲਿਹਾਰਿ ਜਾਉ ਗੁਰਦੇਵ॥*
*ਸਫਲ ਦਰਸਨੁ ਜਾ ਕੀ ਨਿਰਮਲ ਸੇਵ॥*
*ਦਇਆ ਕਰਹੁ ਠਾਕੁਰ ਪ੍ਰਭ ਮੇਰੇ॥*
*ਗੁਣ ਗਾਵੈ ਨਾਨਕੁ ਨਿਤ ਤੇਰੇ॥*

(ਭੈਰਉ ਮ: ੫, ਪੰਨਾ ੧੧੪੪)

ਗੋਬਿੰਦ ਦੇ ਦਰਸ਼ਨ ਸਫਲ ਹਨ, ਕਿਉਂਕਿ ਸਾਰੇ ਮਨੋਰਥ ਪੂਰੇ ਹੋ ਗਏ ਹਨ, ਅਤੇ ਮੁਕਤੀ ਪਦ ਦੀ ਪ੍ਰਾਪਤੀ ਹੋ ਗਈ ਹੈ, ਦੁਖ, ਦਰਦ, ਰੋਗ, ਸਭ ਦੂਰ ਹੋ ਗਏ ਹਨ, ਅਤੇ ਸਾਰੇ ਕੰਮ ਪੂਰੇ ਹੋ ਗਏ ਹਨ। ਜਿਸ ਦੇ ਦਰਸ਼ਨ ਕਰਨ ਤੇ, ਇੰਨੇ ਫਲ ਪ੍ਰਾਪਤ ਹੋ ਜਾਂਦੇ ਹਨ, ਉਸ ਪ੍ਰਭੂ ਦੇ ਦਰਸ਼ਨ ਹੀ ਸਫਲ ਦਰਸ਼ਨ ਹਨ। ਹਜ਼ੂਰ ਫੁਰਮਾਉਂਦੇ ਹਨ-

*ਅਪੁਨੈ ਸੁਆਇ ਰਿਦੈ ਲੈ ਧਾਰਿਆ॥*
*ਦੂਖ ਦਰਦ ਰੋਗ ਸਗਲ ਬਿਦਾਰਿਆ॥ ੨॥*
*ਰਸਨਾ ਗੀਧੀ ਬੋਲਤ ਰਾਮ॥*
*ਪੂਰਨ ਹੋਏ ਸਗਲੇ ਕਾਮ॥ ੩॥*
*ਅਨਿਕ ਬਾਰ ਨਾਨਕ ਬਲਿਹਾਰਾ॥*
*ਸਫਲ ਦਰਸਨੁ ਗੋਬਿੰਦੁ ਹਮਾਰਾ॥ ੪॥*

(ਗਉੜੀ ਮ: ੫, ਪੰਨਾ ੧੯੫)

ਉਹ ਵੇਲਾ ਧੰਨ ਹੈ, ਉਹ ਮੂਰਤ, ਚੱਸੇ, ਪੱਲ, ਘੜੀਆਂ ਧੰਨ ਹਨ, ਉਹ ਸੰਜੋਗ ਧੰਨ ਹਨ, ਜਦੋਂ ਉਸਨੂੰ ਦੇਖਦਿਆਂ ਹੀ, ਪਾਰ ਉਤਾਰਾ ਹੋ ਗਿਆ। ਉਸਦਾ ਇਹ ਦਰਸ਼ਨ ਹੀ ਸਫਲ ਦਰਸ਼ਨ ਹੈ। ਗੁਰੂ ਜੀ ਦੇ ਬਚਨ ਹਨ:-

*ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ॥*



*ਸਫਲੁ ਦਰਸਨੁ ਨੇਤ੍ਰ ਪੇਖਤ ਤਰਿਆ॥*
*ਧੰਨੁ ਮੂਰਤ ਚਸੇ ਪਲ ਘੜੀਆ*
*ਧੰਨਿ ਸੁ ਓਇ ਸੰਜੋਗਾ ਜੀਉ॥ ੧॥*

(ਮਾਝ ਮ: ੫, ਪੰਨਾ ੯੯)

ਗੁਰੂ ਅਰਜਨ ਦੇਵ ਜੀ, ਸੁਖਮਨੀ ਸਾਹਿਬ ਦੀ ਬਾਣੀ ਵਿਚ, ਗੁਰੂ ਦੇ ਦਰਸ਼ਨ ਅਤੇ ਪ੍ਰਭੂ ਦੇ ਦਰਸ਼ਨ ਨੂੰ, ਸਫਲ ਦਰਸ਼ਨ ਫੁਰਮਾਉਂਦੇ ਹਨ, ਕਿਉਂਕਿ ਉਸ ਪ੍ਰਭੂ ਦੀ ਮਤਿ ਪੂਰੀ ਹੈ, ਉਸ ਦੀ ਦ੍ਰਿਸ਼ਟੀ ਅੰਮ੍ਰਿਤ ਰੂਪੀ ਹੈ, ਉਸ ਦੇ ਦਰਸ਼ਨ ਕੀਤਿਆਂ ਸ੍ਰਿਸ਼ਟੀ ਦਾ ਉਧਾਰ ਹੋ ਜਾਂਦਾ ਹੈ। ਉਸ ਹਰੀ ਦਾ ਰੂਪ ਸੁੰਦਰ ਹੈ, ਅਤੇ ਉਸਦਾ ਦਰਸ਼ਨ ਸਫਲ ਹੈ। ਆਪ ਦੇ ਬਚਨ ਹਨ-

*ਮਤਿ ਪੂਰੀ ਅੰਮ੍ਰਿਤੁ ਜਾ ਕੀ ਦ੍ਰਿਸਟਿ॥*
*ਦਰਸਨੁ ਪੇਖਤ ਉਧਰਤ ਸ੍ਰਿਸਟਿ॥*
*ਚਰਨ ਕਮਲ ਜਾ ਕੇ ਅਨੂਪ॥*
*ਸਫਲ ਦਰਸਨੁ ਸੁੰਦਰ ਹਰਿ ਰੂਪ॥*

(ਪੰਨਾ ੨੯੩)

ਅਕਾਲ ਮੂਰਤ ਪ੍ਰਭੂ ਜੋ ਹੈ ਵੀ ਅਤੇ ਹੋਵਨਹਾਰਾ ਵੀ ਹੈ, ਉਸਦੇ ਦਰਸ਼ਨ, ਫਲ ਦੇਣ ਵਾਲੇ ਹਨ, ਕਿਉਂਕਿ ਉਹ ਆਪਣੇ ਭਗਤਾਂ ਨੂੰ, ਗਲੇ ਨਾਲ ਲਗਾ ਕੇ ਰਖਦਾ ਹੈ, ਉਨ੍ਹਾਂ ਦੀ ਰਖਿਆ ਕਰਦਾ ਹੈ, ਉਸਦੀ ਵਡਿਆਈ ਵੱਡੀ ਹੈ, ਅਤੇ ਸੋਭਾ ਅਸਚਰਜ ਕਰਨ ਵਾਲੀ ਹੈ, ਕਾਰਜ ਰਾਸ ਆ ਜਾਂਦੇ ਹਨ ਅਤੇ ਸਾਰੇ ਦੁਖ ਸਮਾਪਤ ਹੋ ਜਾਂਦੇ ਹਨ। ਇਸ ਲਈ ਪ੍ਰਭੂ ਦਾ ਦਰਸ਼ਨ, ਸਫਲ ਜਾਂ ਫਲ ਦੇਣ ਵਾਲਾ ਹੈ। ਜਿਵੇਂ ਹਜ਼ੂਰ ਦਾ ਫੁਰਮਾਨ ਹੈ-

*ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ॥*
*ਕੰਠਿ ਲਗਾਇ ਅਪੁਨੇ ਜਨ ਰਾਖੇ ਅਪੁਨੀ ਪ੍ਰੀਤਿ ਪਿਆਰਾ॥ ੩॥*
*ਵਡੀ ਵਡਿਆਈ ਅਚਰਜ ਸੋਭਾ ਕਾਰਜੁ ਆਇਆ ਰਾਸੇ॥*
*ਨਾਨਕ ਕਉ ਗੁਰੁ ਪੂਰਾ ਭੇਟਿਓ ਸਗਲੇ ਦੂਖ ਬਿਨਾਸੇ॥ ੪॥*

(ਸੋਰਠਿ ਮ: ੫, ਪੰਨਾ ੬੦੯-੧੦)

ਪਰਮਾਤਮਾ ਦੇ ਸਫਲ ਦਰਸ਼ਨ ਪ੍ਰਾਪਤ ਕਿਵੇਂ ਹੁੰਦੇ ਹਨ, ਬਾਣੀ ਵਿਚ ਗੁਰੂ ਅਰਜਨ ਦੇਵ ਜੀ, ਸੁਹਾਗਣ, ਅਰਥਾਤ ਜੀਵ ਰੂਪੀ ਇਸਤਰੀ ਨੂੰ ਸਮਝਾ ਰਹੇ ਹਨ ਕਿ, ਸੁਆਸ ਸੁਆਸ ਉਸ ਨੂੰ ਯਾਦ ਕਰਕੇ, ਮਾਨ ਮੋਹ ਮਿਟਾ ਕੇ, ਸਤ, ਸੰਤੋਖ, ਦਇਆ ਆਦਿ ਗੁਣਾਂ ਦਾ ਸ਼ਿੰਗਾਰ ਬਣਾ ਕੇ ਉਸ ਪਤੀ ਪਰਮੇਸ਼ਰ ਦੇ ਸਫਲ ਦਰਸ਼ਨ ਪ੍ਰਾਪਤ ਹੋ ਸਕਦੇ ਹਨ-

*ਸਾਸਿ ਸਾਸਿ ਨਹ ਵੀਸਰੈ ਅਨ ਕਤਹਿ ਨ ਧਾਵਉ॥*
*ਸਫਲ ਦਰਸਨ ਗੁਰੁ ਭੇਟੀਐ ਮਾਨੁ ਮੋਹੁ ਮਿਟਾਵਉ॥ ੩॥*
*ਸਤੁ ਸੰਤੋਖੁ ਦਇਆ ਧਰਮੁ ਸੀਗਾਰੁ ਬਨਾਵਉ॥*
*ਸਫਲ ਸੁਹਾਗਣਿ ਨਾਨਕਾ ਅਪੁਨੇ ਪ੍ਰਭ ਭਾਵਉ॥ ੪॥*

(ਬਿਲਾਵਲੁ ਮ: ੫, ਪੰਨਾ ੮੧੨)

ਫਿਰ ਵੀ ਮਨੁੱਖ ਦੇ ਇਹ ਨੇਤਰ, ਪਰਮਾਤਮਾ ਨੂੰ ਵੇਖਣ ਤੋਂ ਅਸਮਰਥ ਹਨ ਅਤੇ ਉਸ ਤੋਂ ਬਿਨਾਂ ਜੋ ਕੁਝ ਵੀ ਸੰਸਾਰ ਵਿਚ ਸਾਹਮਣੇ ਆਉਂਦਾ ਹੈ, ਉਸਨੂੰ ਵੇਖਦੇ ਹਨ। ਕਾਦਰ ਦੀ ਰਚੀ ਹੋਈ ਕੁਦਰਤ, ਬਹੁਤ ਸੁੰਦਰ ਹੈ। ਕਿਤੇ ਜਲ ਹੈ, ਕਿਤੇ ਥਲ ਹੈ, ਕਿਤੇ ਪਹਾੜ ਹਨ, ਕਿਤੇ ਖੱਡਾਂ ਹਨ, ਕਿਤੇ ਨਦੀਆਂ ਹਨ, ਕਿਤੇ ਨਾਲੇ, ਕਿਤੇ ਝੀਲਾਂ ਹਨ, ਕਿਤੇ ਝਰਨੇ, ਕਿਤੇ ਫੁਲ ਹਨ ਕਿਤੇ ਫਲ। ਇਸ ਰੰਗ ਬਿਰੰਗੀ ਕੁਦਰਤ ਨੂੰ ਵੇਖ ਕੇ ਮਨੁੱਖ ਹੈਰਾਨ ਤਾਂ ਹੁੰਦਾ ਹੈ, ਇਸ ਤੋਂ ਖੁਸ਼ੀ ਤਾਂ ਲੈਂਦਾ ਹੈ, ਪਰ ਇਸ ਨੂੰ ਕੁਦਰਤ ਦੇ ਪਿੱਛੇ, ਉਸ ਨੂੰ ਬਣਾਉਨ ਵਾਲਾ ਕਾਦਰ ਦਿਖਾਈ ਨਹੀਂ ਦਿੰਦਾ। ਕੋਈ ਭਾਈ ਵੀਰ ਸਿੰਘ ਵਰਗਾ ਅਨੁਭਵੀ ਪੁਰਸ਼ ਹੀ, ਵੈਰੀ ਨਾਗ ਦੇ ਚਸ਼ਮੇ ਦੀ ਸੁੰਦਰਤਾ ਵੇਖ ਕੇ, ਕੁਦਰਤ ਦੇ ਕਾਦਰ ਅੱਗੇ, ਸਿਰ ਝੁਕਾਉਂਦਾ ਹੈ। ਗੁਰਬਾਣੀ ਵਿਚ ਗੁਰੂ ਅਮਰਦਾਸ ਜੀ, ਅਨੰਦ ਸਾਹਿਬ ਦੀ ਬਾਣੀ ਵਿਚ, ਨੇਤਰਾਂ ਨੂੰ ਸੰਬੋਧਨ ਕਰਕੇ ਸਮਝਾਉਂਦੇ ਹਨ, ਕਿ ਨੇਤਰ ਮਨੁੱਖ ਨੂੰ ਕਾਹਦੇ ਲਈ ਮਿਲੇ ਹਨ। ਆਪ ਦੇ ਬਚਨ ਹਨ-

*ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ*
*ਹਰਿ ਬਿਨੁ ਅਵਰੁ ਨ ਦੇਖਹੁ ਕੋਈ॥*

(ਰਾਮਕਲੀ ਮ: ੬, ਪੰਨਾ ੯੨੨)

ਹਰੀ ਤੋਂ ਬਿਨਾਂ ਹੋਰ ਕੁਝ ਵੇਖਣਾ ਹੀ ਨਹੀਂ, ਭਾਵ ਸਭ ਪਾਸੇ, ਉਹ ਹੀ ਦਿਖਾਈ ਦੇਵੇ। ਇਹ ਨੇਤਰ ਜਿਸ ਸੰਸਾਰ ਨੂੰ ਵੇਖਦੇ ਹਨ, ਇਹ ਸੰਸਾਰ ਹਰੀ ਦਾ ਹੀ ਰੂਪ ਹੈ-

*ਏਹੁ ਵਿਸੁ ਸੰਸਾਰੁ ਤੁਮ ਦੇਖਦੇ*
*ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥*
*ਗੁਰ ਪਰਸਾਦੀ ਬੁਝਿਆਰ ਜਾ ਵੇਖਾ ਹਰਿ ਇਕੁ ਹੈ*
*ਹਰਿ ਬਿਨੁ ਅਵਰੁ ਨ ਕੋਈ॥*
*ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ*
*ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥*

(ਰਾਮਕਲੀ ਮ: ੩, ਪੰਨਾ ੯੨੨)



ਗੁਰੂ ਦੀ ਕਿਰਪਾ ਦੁਆਰਾ, ਜਦੋਂ ਇਹ ਸੋਝੀ ਹੋ ਗਈ, ਕਿ ਹਰੀ ਤੋਂ ਬਿਨਾਂ ਕੋਈ ਹੋਰ ਹੈ ਨਹੀਂ, ਫਿਰ ਸਭ ਪਾਸੇ, ਉਹ ਹੀ ਦਿਖਾਈ ਦੇਵੇਗਾ। ਪਰ ਜਿੰਨੀ ਦੇਰ ਮਨੁੱਖ ਦੇ ਅੰਦਰ ਹਉਮੈ ਹੈ, ਕੋਲ ਹੁੰਦਾ ਹੋਇਆ ਵੀ ਪਤੀ ਪਰਮੇਸ਼ਰ ਦੂਰ ਭਾਸਦਾ ਹੇ। ਕਬੀਰ ਜੀ ਫੁਰਮਾਉਂਦੇ ਹਨ-

*ਧਨ ਪਿਰ ਏਕੈ ਸੰਗਿ ਬਸੇਰਾ॥ ਸੇਜ ਏਕ ਪੈ ਮਿਲਨੁ ਦੁਹੇਰਾ॥*

(ਆਸਾ ਬਾਣੀ ਸ੍ਰੀ ਕਬੀਰ ਜੀ ਕੀ, ਪੰਨਾ ੪੮੩)

ਉਹ ਅਗਮ ਹੈ, ਅਗੋਚਰ ਹੈ, ਉਸਦੀ ਕੋਈ ਰੂਪ ਰੇਖਾ ਨਹੀਂ, ਉਸ ਦੇ ਸਫਲ ਦਰਸ਼ਨ ਕਿਵੇਂ ਹੋਣ ? ਗੁਰਬਾਣੀ ਸਮਝਾ ਰਹੀ ਹੈ ਕਿ ਇਸ ਸੰਸਾਰ ਵਿਚ ਰੋਮ-ਰੋਮ ਵਿਚ ਉਹ ਹੀ ਪਸਰਿਆ ਹੋਇਆ ਹੈ। ਹਜ਼ੂਰ ਫੁਰਮਾਉਂਦੇ ਹਨ-

*ਹਰਿ ਸਭ ਮਹਿ ਰਵਿਆ ਏਕੋ ਸੋਈ ਗੁਰਮੁਖਿ ਲਖਿਆ ਹਰਿ ਨਾਮੁ ਜੀਉ॥*

(ਆਸਾ ਮ: ੫, ਪੰਨਾ ੪੪੮)

ਗੁਰਮੁਖ ਬਣ ਕੇ ਗੁਰੂ ਦੀ ਮਤਿ ਲੈ ਕੇ ਹੀ ਦਰਸ਼ਨ ਹੋ ਸਕਦੇ ਹਨ। ਜਿੰਨੀ ਦੇਰ ਗੁਰੂ ਦੀ ਮਤਿ ਨਹੀਂ ਲਈ, ਗੁਰੂ ਦੀ ਆਗਿਆ ਨਹੀਂ ਮੰਨੀ, ਮਨ ਅਗਿਆਨਤਾ ਦੇ ਹਨੇਰੇ ਕਾਰਨ, ਮਹਾ ਮੋਹ ਵਿਚ ਉਲਝਿਆ ਹੋਇਆ ਹੈ, ਉਨੀਂ ਦੇਰ ਪ੍ਰਭੂ ਦੇ ਦਰਸ਼ਨ ਨਹੀਂ ਹੋ ਸਕਦੇ। ਹਨੇਰੇ ਵਿਚ ਜਿਵੇਂ ਕੋਲ ਪਈ ਵਸਤੂ ਦਿਖਾਈ ਨਹੀਂ ਦਿੰਦੀ, ਇਸੇ ਤਰ੍ਹਾਂ ਪ੍ਰਭੂ ਪਰਮੇਸ਼ਰ ਕੋਲ ਹੁੰਦਾ ਹੋਇਆ, ਅਗਿਆਨਤਾ ਦੇ ਹਨੇਰੇ ਕਾਰਨ, ਦਿਖਾਈ ਨਹੀਂ ਦਿੰਦਾ। ਗੁਰੂ ਤੇਗ ਬਹਾਦਰ ਜੀ, ਬਾਣੀ ਵਿਚ ਫੁਰਮਾਉਂਦੇਹਨ-

*ਮਾਈ ਮੈ ਕਿਹਿ ਬਿਧਿ ਲਖਉ ਗੁਸਾਈ॥*
*ਮਹਾ ਮੋਹ ਅਗਿਆਨਿ ਤਿਮਰਿ*
*ਮੋ ਮਨੁ ਰਹਿਓ ਉਰਝਾਈ॥ ੧॥ ਰਹਾਉ॥*

(ਸੋਰਠਿ ਮ: ੧, ਪੰਨਾ ੬੩੨)

ਅੰਦਰ ਹੀ ਵਸਦੇ ਉਸ ਨਿਰੰਜਨ, ਦਾ ਮਰਮ ਜਾਣਨ ਲਈ, ਹਜ਼ੂਰ ਬਾਣੀ ਵਿਚ ਸਮਝਾ ਰਹੇ ਹਨ ਕਿ ਮਨ ਦੀ ਮਤਿ ਤਿਆਗ ਕੇ, ਦੂਜਾ ਭਾਉ ਵਿਸਾਰ ਕੇ, ਉਸਦੇ ਸਫਲ ਦਰਸ਼ਨ ਹੋ ਸਕਦੇ ਹਨ। ਗੁਰੂ ਅਰਜਨ ਦੇਵ ਜੀ, ਆਪਣੀ ਬਾਣੀ ਵਿਚ ਫੁਰਮਾਉਂਦੇ ਹਨ-

*ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ॥*
*ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ॥*

(ਸੂਹੀ ਮ: ੫, ਪੰਨਾ ੭੬੩)

ਉਹ ਪਾਰਬ੍ਰਹਮ, ਘਟ-ਘਟ ਵਿਚ ਵਸਦਾ ਹੈ, ਕੇਵਲ ਉਸਨੂੰ ਪ੍ਰਗਟ ਕਰਨ ਦੀ ਲੋੜ ਹੈ। ਗੁਰੂ ਦੀ ਮਤਿ ਅਨੁਸਾਰ, ਹਉਮੈ ਦੀ ਕੰਧ ਤੋੜ ਕੇ, ਉਸਨੂੰ ਅੰਦਰ ਹੀ ਵੇਖਿਆ ਜਾ

ਸਕਦਾ ਹੈ। ਹਜ਼ੂਰ ਬਾਣੀ ਵਿਚ ਫੁਰਮਾਉਂਦੇ ਹਨ ਕਿ ਉਹ ਜੀਵ ਰੂਪੀ ਇਸਤ੍ਰੀਆਂ, ਸੁਹਾਗਣਾਂ ਹਨ, ਜਿਨ੍ਹਾਂ ਨੇ ਉਸਨੂੰ ਪ੍ਰਗਟ ਕਰ ਲਿਆ ਹੈ-

*ਸਭਨੀ ਘਟੀ ਸਹੁ ਵਸੈ ਸਹ ਬਿਨੁ ਘਟੁ ਨ ਕੋਇ॥*

*ਨਾਨਕ ਤੇ ਸੋਹਾਗਣੀ ਜਿਨ੍ਾ ਗੁਰਮੁਖਿ ਪਰਗਟੁ ਹੋਇ॥*

(ਸਲੋਕ ਵਾਰਾਂ ਤੇ ਵਧੀਕ ਮ: ੧, ਪੰਨਾ ੧੪੧੨)

ਜਦੋਂ ਗੁਰੂ ਨੇ ਕਿਰਪਾ ਕਰਕੇ ਸਫਲ ਦਰਸ਼ਨ ਕਰਵਾ ਦਿਤੇ, ਤਾਂ ਗੁਪਤ ਰੂਪ ਵਿਚ, ਜੋ ਹੀਰਾ ਅੰਦਰ ਹੀ ਸੀ, ਪ੍ਰਗਟ ਹੋ ਜਾਂਦਾ ਹੈ-

*ਕਹਿ ਕਬੀਰ ਹੀਰਾ ਅਸ ਦੇਖਿਓ ਜਗ ਮਹ ਰਹਾ ਸਮਾਈ॥*

*ਗੁਪਤਾ ਹੀਰਾ ਪ੍ਰਗਟ ਭਇਓ ਜਬ ਗੁਰ ਗਮ ਦੀਆ ਦਿਖਾਈ॥ ੨॥*

(ਆਸਾ ਬਾਣੀ ਭਗਤ ਕਬੀਰ ਜੀ ਕੀ, ਪੰਨਾ ੪੮੩)

ਆਪਣੇ ਮਨ ਦੀ ਮਤਿ ਤਿਆਗ ਕੇ, ਗੁਰੂ ਦੀ ਮਤਿ ਗੁਰੂ ਦਾ ਹੁਕਮ ਮੰਨ ਕੇ, ਜੋ ਭਾਣੇ ਵਿਚ ਚਲਦਾ ਹੈ, ਉਸਨੂੰ ਘਟ-ਘਟ ਵਿਚ ਵੱਸਦਾ ਪਾਰਬ੍ਰਹਮ, ਪ੍ਰਤੱਖ ਦਿਖਾਈ ਦਿੰਦਾ ਹੈ। ਗੁਰਬਾਣੀ ਇਸ ਗੱਲ ਦੀ ਗਵਾਹੀ ਦਿੰਦੀ ਹੈ-

*ਤੇਰਾ ਕੀਤਾ ਜਿਸੁ ਲਾਗੈ ਮੀਠਾ॥*

*ਘਟਿ ਘਟਿ ਪਾਰਬ੍ਰਹਮੁ ਤਿਨਿ ਜਨਿ ਡੀਠਾ॥*

*ਥਾਨਿ ਥਨੰਤਰਿ ਤੂੰਹੈ ਤੂੰਹੈ ਇਕੋ ਇਕੁ ਵਰਤਾਵਣਿਆ॥ ੨॥*

(ਮਾਝ ਮ: ੫, ਪੰਨਾ ੧੩੧)

ਇਸ ਪ੍ਰਕਾਰ ਜਦੋਂ ਸਭ ਪਾਸੇ, ਉਹ ਹੀ ਦਿਖਾਈ ਦੇਵੇ, ਉਸ ਤੋਂ ਬਿਨਾਂ ਕੁਝ ਦਿਸੇ ਹੀ ਨਾ, ਤਾਂ ਇਹ ਹੀ ਉਸਦਾ ਸਫਲ ਦਰਸ਼ਨ ਹੈ, ਕਿਉਂਕਿ ਇਸ ਤਰ੍ਹਾਂ ਸਾਰੇ ਫਲ ਪ੍ਰਾਪਤ ਹੋ ਜਾਂਦੇ ਹਨ।



# ਜੋ ਹਮ ਸਹਰੀ ਸੁ ਮੀਤੁ ਹਮਾਰਾ॥

ਇਹ ਪਵਿੱਤਰ ਬਚਨ, ਭਗਤ ਰਵਿਦਾਸ ਜੀ ਨੇ, ਗਉੜੀ ਰਾਗੁ ਵਿਚ ਉਚਾਰਨ ਕੀਤੇ, ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ, ਅੰਕ ੩੪੫ ਉਤੇ ਸੁਭਾਇਮਾਨ ਹਨ। ਭਗਤ ਜੀ ਫੁਰਮਾਉਂਦੇ ਹਨ:-

*ਬੇਗਮ ਪੁਰਾ ਸਹਰ ਕੋ ਨਾਉ॥*
*ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥*
*ਖਉਫੁ ਨ ਖਤਾ ਨ ਤਰਸੁ ਜਵਾਲੁ॥ ੧॥*

ਇਹ ਸ਼ਬਦ, ਭਗਤ ਰਵਿਦਾਸ ਜੀ ਦੀ, ਉੱਚੀ ਆਤਮਕ ਅਵਸਥਾ ਦਾ ਲਖਾਇਕ ਹੈ। ਇਸ ਅਵਸਥਾ ਦਾ ਬਿਆਨ ਕਰ ਸਕਣਾ ਬਹੁਤ ਔਖਾ ਹੈ। ਜਿਸ ਤਰ੍ਹਾਂ ਗੂੰਗਾ ਗੁੜ ਖਾ ਕੇ ਉਸਦਾ ਸੁਆਦ ਤਾਂ ਲੈ ਸਕਦਾ ਹੈ, ਪਰ ਸੁਆਦ ਦੱਸ ਨਹੀਂ ਸਕਦਾ। ਇਸੇ ਤਰ੍ਹਾਂ ਇਸ ਸਹਿਜ ਅਵਸਥਾ ਨੂੰ ਪਹੁੰਚਿਆ ਭਗਤ, ਅਨੰਦ ਨੂੰ ਮਾਣਦਾ ਤਾਂ ਹੈ, ਪਰ ਇਸ ਅਨੰਦ ਨੂੰ ਪ੍ਰਗਟ ਕਰਨਾ, ਬਹੁਤ ਔਖਾ ਹੁੰਦਾ ਹੈ। ਫਿਰ ਵੀ, ਇਸ ਅਵਸਥਾ ਨੂੰ ਪਹੁੰਚੇ ਸੰਤਾਂ, ਭਗਤਾਂ ਅਤੇ ਗੁਰੂ ਸਾਹਿਬਾਨ ਨੇ ਵੀ, ਆਪਣੀ ਬਾਣੀ ਵਿਚ, ਇਸ ਅਨੰਦਮਈ ਅਵਸਥਾ ਦਾ ਪ੍ਰਗਟਾਵਾ ਕੀਤਾ ਹੈ। ਗੁਰੂ ਅਮਰਦਾਸ ਜੀ-

*ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥*
*ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ॥*

(ਰਾਮਕਲੀ ਮ: ੩, ਪੰਨਾ ੯੧੭)

ਰਾਹੀਂ, ਇਸੇ ਆਤਮਕ ਅਵਸਥਾ ਨੂੰ ਪ੍ਰਗਟ ਕਰਦੇ ਹਨ। ਭਗਤ ਰਵਿਦਾਸ ਜੀ, ਆਪਣੀ ਇਸ ਉਚੀ ਆਤਮਕ ਅਵਸਥਾ ਦਾ ਬਿਆਨ ਕਰਨ ਲਈ, ਇਕ ਸ਼ਹਿਰ ਦੀ ਕਲਪਣਾ ਕਰਦੇ ਹਨ, ਜਿਸ ਦਾ ਨਾਂ ਬੇਗਮਪੁਰਾ ਹੈ, ਭਾਵ ਜਿਥੇ ਕੋਈ ਗ਼ਮ ਨਹੀਂ ਹੈ। ਇਹ ਪ੍ਰਭੂ ਨਾਲ ਮੇਲ ਦੀ ਅਵਸਥਾ ਹੈ, ਉਸ ਨਾਲ ਇਕਮਿਕ ਹੋਣ ਦੀ ਅਵਸਥਾ ਹੈ। ਇਸੇ ਸ਼ਬਦ ਦੇ ਅੰਤ ਵਿਚ ਭਗਤ ਜੀ ਫੁਰਮਾਉਂਦੇ ਹਨ-

*ਕਹਿ ਰਵਿਦਾਸ ਖਲਾਸ ਚਮਾਰਾ॥*

*ਜੋ ਹਮ ਸਹਰੀ ਸੁ ਮੀਤੁ ਹਮਾਰਾ॥ ੩॥ ੨॥*

(ਪੰਨਾ ੩੪੫)

ਭਗਤ ਰਵਿਦਾਸ ਜੀ ਕਹਿੰਦੇ ਹਨ, ਕਿ ਮੈਂ ਬੰਧਨਾਂ ਤੋਂ ਮੁਕਤ ਹੋ ਗਿਆ ਹਾਂ। ਇਸ ਅਵਸਥਾ ਨੂੰ ਪਹੁੰਚ ਚੁਕੇ ਭਗਤ ਹੀ, ਰਵਿਦਾਸ ਜੀ ਦੇ ਹਮ-ਸ਼ਹਿਰੀ ਹਨ। ਅਤੇ ਉਨ੍ਹਾਂ ਨੂੰ ਹੀ ਭਗਤ ਜੀ, ਆਪਣੇ ਮਿੱਤਰ ਕਹਿੰਦੇ ਹਨ।

ਮਿੱਤਰਤਾ ਉਸ ਨਾਲ ਹੀ ਹੋ ਸਕਦੀ ਹੈ, ਜੋ ਆਪਣੇ ਵਰਗਾ ਹੋਵੇ, ਜਿਸਦੀਆਂ ਆਦਤਾਂ ਆਪਣੇ ਵਰਗੀਆਂ ਹੋਣ, ਜਿਸ ਦਾ ਸੁਭਾਅ ਆਪਣੇ ਵਰਗਾ ਹੋਵੇ। ਗੁਰਬਾਣੀ ਵਿਚ ਫੁਰਮਾਨ ਹੈ, ਕਿ ਜਿਹੜੀ ਚੀਜ਼ ਭਾਉਂਦੀ ਹੇ, ਉਹ ਹੀ ਮਿੱਠੀ ਹੈ, ਅਤੇ ਜੋ ਰਾਸ ਆ ਜਾਵੇ, ਚੰਗਾ ਲੱਗੇ, ਉਹ ਹੀ ਮਿੱਤਰ ਹੈ-

*ਮਿਠਾ ਸੋ ਜੋ ਭਾਵਦਾ ਸਜਣੁ ਸੋ ਜਿ ਰਾਸਿ॥*
*ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ॥ ੨॥*

(ਮ: ੩, ਪੰਨਾ ੫੧੭)

ਭਗਤ ਦੀ ਮਿੱਤਰਤਾ, ਭਗਤ ਨਾਲ ਹੀ ਨਿਭ ਸਕਦੀ ਹੈ, ਕਿਉਂਕਿ ਸਾਕਤ ਜਾਂ ਮਨਮੁਖ ਦਾ ਰਸਤਾ ਵਖਰਾ ਹੁੰਦਾ ਹੈ, ਅਤੇ ਭਗਤ ਦਾ ਵਖਰਾ। ਇਸੇ ਲਈ ਬਾਣੀ ਵਿਚ ਫੁਰਮਾਨ ਹੈ:-

*ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ॥*
*ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ॥*

(ਮ: ੩, ਪੰਨਾ ੧੪੫)

ਭਗਤਾਂ ਦੀ ਚਾਲ ਹੀ, ਸੰਸਾਰੀ ਲੋਕਾਂ ਨਾਲੋਂ ਵਖਰੀ ਹੁੰਦੀ ਹੈ, ਉਹ ਘੱਟ ਬੋਲਦੇ ਹਨ, ਅਤੇ ਹਰ ਗੱਲ ਵਿਚ ਸੰਜਮ ਰਖਦੇ ਹਨ। ਲਬ, ਲੋਭ, ਹੰਕਾਰ ਆਦਿ ਵਿਕਾਰਾਂ ਤੋਂ ਮੁਕਤ ਹੁੰਦੇ ਹਨ, ਜਿਵੇਂ ਫੁਰਮਾਨ ਹੈ:-

*ਭਗਤਾ ਕੀ ਚਾਲ ਨਿਰਾਲੀ॥*
*ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥*
*ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥*

(ਰਾਮਕਲੀ ਮ: ੩, ਪੰਨਾ ੯੧੮)

ਜੋ ਭਗਤ ਰਵਿਦਾਸ ਜੀ ਦੇ ਬੇਗਮਪੁਰੇ ਦੇ ਵਾਸੀ ਨਹੀਂ ਹਨ, ਅਰਥਾਤ ਭਗਤੀ ਮਾਰਗ ਦੇ ਪਾਂਧੀ ਨਹੀਂ ਹਨ, ਉਹ ਭਗਤਾਂ ਦੇ ਮਿੱਤਰ ਨਹੀਂ ਬਣ ਸਕਦੇ, ਕਿਉਂਕਿ ਉਨ੍ਹਾਂ ਦੀ ਦੋਸਤੀ, ਸਦਾ ਰਹਿਣ ਵਾਲੀ ਨਹੀਂ ਹੁੰਦੀ, ਥੋੜੇ ਦਿਨ ਹੀ ਰਹਿੰਦੀ ਹੈ। ਇਸ ਦੋਸਤੀ ਦਾ ਆਧਾਰ ਕਿਉਂਕਿ, ਲਬ, ਲੋਭ, ਹੰਕਾਰ ਹੁੰਦਾ ਹੈ, ਇਸ ਲਈ ਇਹ ਜਲਦੀ ਹੀ ਟੁੱਟ ਜਾਂਦੀ

ਹੈ। ਬਾਣੀ ਵਿਚ ਫੁਰਮਾਨ ਹੈ:-

*ਮਨਮੁਖ ਸੇਤੀ ਦੋਸਤੀ ਥੋੜੜਿਆ ਦਿਨ ਚਾਰਿ॥*
*ਇਸੁ ਪਰੀਤੀ ਤੁਟਦੀ ਵਿਲਮੁ ਨ ਹੋਵਈ ਇਤੁ ਦੋਸਤੀ ਚਲਨਿ ਵਿਕਾਰ॥*

(ਸਲੋਕ ਮ: ੩, ਪੰਨਾ ੫੮੭)

ਸੰਤ ਨਾਲ ਮੇਲ ਜਾਂ ਦੋਸਤੀ ਹੋਵੇਗੀ, ਤਾਂ ਸੰਤ ਕੋਈ ਭਲੇ ਦੀ ਗੱਲ ਹੀ ਕਰੇਗਾ। ਰੱਬ ਦੀ ਗੱਲ ਕਰੇਗਾ, ਪਰ ਮੂਰਖ ਨਾਲ ਬੋਲਣਾ ਜਾਂ ਉਸ ਨਾਲ ਦੋਸਤੀ ਕਰਨੀ, ਝਖ ਮਾਰਨ ਦੇ ਸਮਾਨ ਹੈ, ਜਿਵੇਂ ਫੁਰਮਾਨ ਹੈ:-

*ਸੰਤਨ ਸਿਉ ਬੋਲੇ ਉਪਕਾਰੀ॥*
*ਮੂਰਖ ਸਿਉ ਬੋਲੇ ਝਖ ਮਾਰੀ॥*

(ਰਾਗ ਗੋਂਡ ਬਾਣੀ ਕਬੀਰ ਜੀ ਪੰਨਾ ੮੭੦)

ਗੁਰੂ ਅਮਰਦਾਸ ਜੀ ਆਪਣੀ ਬਾਣੀ ਵਿਚ ਫੁਰਮਾਉਂਦੇ ਹਨ, ਕਿ ਉਨ੍ਹਾਂ ਨਾਲ ਦੋਸਤੀ ਕੀ ਕਰਨੀ ਹੋਈ, ਜਿਨ੍ਹਾਂ ਦੇ ਅੰਦਰ ਸੱਚੇ ਦਾ ਭਉ ਨਹੀਂ ਹੈ, ਜਿਨ੍ਹਾਂ ਦੀ ਪ੍ਰੀਤ ਨਾਮ ਨਾਲ ਨਹੀਂ ਹੈ। ਆਪ ਫੁਰਮਾਉਂਦੇ ਹਨ-

*ਜਿਨ ਅੰਦਰਿ ਸਚੇ ਕਾ ਭਉ ਨਾਹੀ*
*ਨਾਮਿ ਨ ਕਰਹਿ ਪਿਆਰੁ॥*
*ਨਾਨਕ ਤਿਨ ਸਿਉ ਕਿਆ ਕੀਚੈ ਦੋਸਤੀ*
*ਜਿ ਆਪਿ ਭੁਲਾਏ ਕਰਤਾਰਿ॥*

(ਸਲੋਕ ਮ: ੩, ਪੰਨਾ ੫੮੭)

ਭਗਤ ਸਦਾ ਹਰੀ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ, ਪਰ ਇਸ ਦੇ ਉਲਟ, ਸਾਕਤ ਵਿਸ਼ੇ ਵਿਕਾਰਾਂ ਵਿਚ ਫਸਿਆ ਹੁੰਦਾ ਹੈ, ਇਸੇ ਲਈ ਦੋਨਾਂ ਵਿਚ, ਕੋਈ ਮੇਲ ਨਹੀਂ ਹੈ। ਬਾਣੀ ਵਿਚ ਫੁਰਮਾਨ ਹੈ-

*ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗੁ॥*
*ਓਹੁ ਬਿਖਈ ਓਸੁ ਰਾਮ ਕੋ ਰੰਗੁ॥ ੧॥ ਰਹਾਉ॥*

(ਗਉੜੀ ਮ: ੫, ਪੰਨਾ ੧੯੮)

ਜੋ ਮਨੁੱਖ, ਪਰਮਾਤਮਾ ਨੂੰ ਭੁੱਲ ਕੇ, ਵਿਸ਼ੇ ਵਿਕਾਰਾਂ ਵਿਚ ਫਸੇ ਹੋਏ ਹਨ, ਮੋਹ ਮਾਇਆ ਵਿਚ ਗਲਤਾਨ ਹਨ, ਭਗਤਾਂ ਦਾ ਉਨ੍ਹਾਂ ਦੇ ਨਾਲ ਮੇਲ ਜੋਲ ਰਖਣਾ ਔਖਾ ਹੋ ਜਾਂਦਾ ਹੈ, ਕਿਉਂਕਿ ਉਹ ਹਰ ਵੇਲੇ ਮਾਇਆ ਦੀ ਹੀ ਗੱਲ ਕਰਦੇ ਹਨ। ਇਸੇ ਲਈ ਹਜ਼ੂਰ ਨੂੰ ਇਹ ਕਹਿਣਾ ਪਿਆ-

*ਨਾਨਕ ਮਨਮੁਖਾ ਨਾਲੋਂ ਤੁਟੀ ਭਲੀ ਜਿਨ ਮਾਇਆ ਮੋਹ ਪਿਆਰੁ॥*

(ਸਲੋਕ ਮ: ੫, ਪੰਨਾ ੩੧੬)

ਮਨਮੁਖਾਂ ਨਾਲੋਂ ਤੋੜ ਕੇ, ਪ੍ਰੀਤ ਕਿਸ ਨਾਲ ਪਾਉਣੀ ਹੈ? ਭਗਤ ਕਬੀਰ ਜੀ, ਆਪਣੀ ਬਾਣੀ ਵਿਚ ਫੁਰਮਾਉਂਦੇ ਹਨ, ਕਿ ਪ੍ਰੀਤ ਉਸ ਨਾਲ ਕੀਤੀ ਜਾਵੇ, ਜਿਸਦਾ ਮਾਲਕ ਰਾਮ ਹੈ, ਭਾਵ ਜੋ ਹਰੀ ਦਾ ਭਗਤ ਹੈ। ਇਸ ਦੇ ਉਲਟ, ਪੰਡਿਤ ਜਾਂ ਰਾਜੇ ਦੀ ਦੋਸਤੀ ਕਿਸ ਕੰਮ ? ਆਪ ਦੇ ਬਚਨ ਹਨ-

*ਕਬੀਰ ਤਾ ਸਿਉ ਪ੍ਰੀਤਿ ਕਰਿ ਜਾ ਕੋ ਠਾਕੁਰੁ ਰਾਮੁ॥*
*ਪੰਡਿਤ ਰਾਜੇ ਭੂਪਤੀ ਆਵਹਿ ਕਉਨੇ ਕਾਮ॥*

(ਸਲੋਕ ਭਗਤ ਕਬੀਰ ਜੀ, ਪੰਨਾ ੧੩੬੫)

ਹੋਰ ਦੋਸਤੀਆਂ ਸਭ ਝੂਠੀਆਂ ਹਨ, ਕਿਸੇ ਕੰਮ ਨਹੀਂ ਆਉਂਦੀਆਂ, ਥੋੜ੍ਹਾ ਚਿਰ ਰਹਿਣ ਵਾਲੀਆਂ ਹੁੰਦੀਆਂ ਹਨ, ਦੁਰਮਤਿ ਪੈਦਾ ਕਰਨ ਵਾਲੀਆਂ ਹੁੰਦੀਆਂ ਹਨ। ਇਸੇ ਲਈ ਗੁਰਬਾਣੀ ਸਮਝਾ ਰਹੀ ਹੈ, ਕਿ ਦੋਸਤੀ ਉਸ ਨਾਲ ਕੀਤੀ ਜਾਏ, ਜਿਸਨੂੰ ਵੇਖਦਿਆਂ ਦੁਰਮਤਿ ਦੂਰ ਹੋਵੇ। ਗੁਰੂ ਅਰਜਨ ਦੇਵ ਜੀ ਆਪਣੀ ਬਾਣੀ ਵਿਚ ਦੱਸ ਰਹੇ ਹਨ ਕਿ ਉਨ੍ਹਾਂ ਦੇ ਮਿੱਤਰ ਕੌਣ ਹਨ, ਆਪ ਦੇ ਬਚਨ ਹਨ-

*ਜਿਨ੍ਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ॥*
*ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ॥ ੨॥*

(ਮ: ੫, ਪੰਨਾ ੫੨੦)

ਅਜਿਹੇ ਮਿੱਤਰ ਵਿਰਲੇ ਹੀ ਲੱਭਦੇ ਹਨ। ਕੋਈ ਐਸਾ ਮਿੱਤਰ ਲੱਭ ਜਾਵੇ, ਤਾਂ ਗੁਰੂ ਅਰਜਨ ਦੇਵ ਜੀ, ਉਸਨੂੰ ਆਪਣਾ ਸਭ ਕੁਝ ਅਰਪਣ ਕਰਨ ਲਈ ਤਿਆਰ ਹਨ, ਆਪ ਫੁਰਮਾਉਂਦੇ ਹਨ-

*ਹੈ ਕੋਊ ਐਸੋ ਹਮਰਾ ਮੀਤੁ॥*
*ਸਗਲ ਸਮਗ੍ਰੀ ਜੀਉ ਹੀਉ ਦੇਉ*
*ਅਰਪਉ ਅਪਨੋ ਚੀਤੁ॥ ੧॥*

(ਧਨਾਸਰੀ ਮ: ੫, ਪੰਨਾ ੬੭੪)

ਐਸੇ ਮਿੱਤਰ ਉਤੋਂ, ਹਜ਼ੂਰ ਸਭ ਕੁਝ ਵਾਰਨ ਲਈ ਤਿਆਰ ਹਨ, ਜਿਸ ਦੇ ਦਰਸ਼ਨ ਕੀਤਿਆਂ, ਸਾਰੇ ਪਾਪ ਮਿਟ ਜਾਣ, ਜਿਸਦੀ ਸੰਗਤ ਕੀਤਿਆਂ, ਇਸ ਭਵਜਲ ਵਿਚੋਂ ਪਾਰ ਉਤਾਰਾ ਹੋ ਜਾਵੇ। ਅਜਿਹਾ ਮਿੱਤਰ, ਭਗਤ ਰਵਿਦਾਸ ਜੀ ਦਾ ਹਮ-ਸ਼ਹਿਰੀ, ਬੇਗਮਪੁਰੇ ਦਾ ਵਾਸੀ ਹੀ ਹੋ ਸਕਦਾ ਹੈ। ਗੁਰੂ ਅਰਜਨ ਦੇਵ ਜੀ, ਐਸੇ ਮਿੱਤਰ ਬਾਰੇ ਫੁਰਮਾਉਂਦੇ ਹਨ-



ਜਾ ਕੈ ਦਰਸਿ ਪਾਪ ਕੋਟਿ ਉਤਾਰੇ॥
ਭੇਟਤ ਸੰਗਿ ਇਹੁ ਭਵਜਲੁ ਤਾਰੇ॥ ੧॥
ਓਇ ਸਾਜਨ ਓਇ ਮੀਤ ਪਿਆਰੇ॥
ਜੋ ਹਮ ਕਉ ਹਰਿ ਨਾਮੁ ਚਿਤਾਰੇ॥ ੧॥ ਰਹਾਉ॥

(ਸੂਹੀ ਮ: ੫, ਪੰਨਾ ੭੩੯)

ਗੁਰਬਾਣੀ ਅਨੁਸਾਰ ਉਹ ਹੀ ਸੱਜਣ, ਮਿੱਤਰ, ਪਿਆਰੇ ਲੱਗਦੇ ਹਨ, ਜੋ ਹਰੀ ਨਾਮ ਚਿਤਾਰਦੇ ਹਨ। ਗੁਰੂ ਅਰਜਨ ਦੇਵ ਜੀ, ਐਸੇ ਮਿੱਤਰ ਬਣਾਉਨ ਦੀ ਪ੍ਰੇਰਨਾ ਦੇ ਰਹੇ ਹਨ, ਜਿਨ੍ਹਾਂ ਦੀ ਸੰਗਤ ਵਿਚ ਮਨ ਨਿਰਮਲ ਹੋ ਜਾਵੇ, ਜਿਨ੍ਹਾਂ ਦੀ ਸੰਗਤ ਵਿਚ ਹਰੀ ਦਾ ਸਿਮਰਨ ਹੋਵੇ, ਜਿਨ੍ਹਾਂ ਦੀ ਸੰਗਤ ਵਿਚ, ਨਿਤ ਹਰੀ ਜੱਸ ਗਾਇਆ ਜਾਵੇ। ਆਪ ਦੇ ਬਚਨ ਹਨ-

ਜਾ ਕੈ ਸੰਗਿ ਇਹੁ ਮਨੁ ਨਿਰਮਲੁ॥
ਜਾ ਕੈ ਸੰਗਿ ਹਰਿ ਹਰਿ ਸਿਮਰਨੁ॥
ਜਾ ਕੈ ਸੰਗਿ ਕਿਲਬਿਖ ਹੋਹਿ ਨਾਸ॥
ਜਾ ਕੈ ਸੰਗਿ ਰਿਦੈ ਪਰਗਾਸ॥ ੧॥
ਸੇ ਸੰਤਨ ਹਰਿ ਕੇ ਮੇਰੇ ਮੀਤ॥
ਕੇਵਲ ਨਾਮੁ ਗਾਈਐ ਜਾ ਕੈ ਨੀਤ॥ ੧॥ ਰਹਾਉ॥

(ਗੋਂਡ ਮ: ੫, ਪੰਨਾ ੮੬੩)

ਉਹ ਕਿਹੜੇ ਸੰਤ ਹਨ ? ਜਿਨ੍ਹਾਂ ਦੀ ਸੰਗਤ ਕਰਨ ਦੀ ਬਾਣੀ ਵਿਚ ਪ੍ਰੇਰਨਾ ਕੀਤੀ ਗਈ ਹੈ। ਜਿਨ੍ਹਾਂ ਦੀ ਦੋਸਤੀ ਕੀਤਿਆਂ ਹਰੀ ਨਾਮ ਚੇਤੇ ਆਉਂਦਾ ਹੈ। ਬਾਣੀ ਵਿਚ ਅਜਿਹੇ ਸੰਤ ਦੀ ਰਹਿਤ, ਇਉਂ ਦੱਸੀ ਗਈ ਹੈ-

ਸੰਤ ਰਹਤ ਸੁਨਹੁ ਮੇਰੇ ਭਾਈ॥
ਉਆ ਕੀ ਮਹਿਮਾ ਕਥਨੁ ਨ ਜਾਈ॥ ੧॥ ਰਹਾਉ॥
ਵਰਤਣਿ ਜਾ ਕੈ ਕੇਵਲ ਨਾਮ॥
ਅਨਦ ਰੂਪ ਕੀਰਤਨੁ ਬਿਸ੍ਰਾਮ॥
ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ॥
ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ॥

(ਆਸਾ ਮ: ੫, ਪੰਨਾ ੩੯੨)

ਜਿਥੇ ਅਜਿਹੇ ਪੂਰਨ ਸੰਤ, ਮਿਲ ਬੈਠਦੇ ਹਨ, ਆਪਣੇ ਪਿਆਰੇ ਪ੍ਰੀਤਮ ਦੀਆਂ ਗੱਲਾਂ ਕਰਦੇ ਹਨ, ਉਸ ਥਾਂ ਨੂੰ ਬਾਣੀ ਵਿਚ, ਬੈਕੁੰਠ ਕਿਹਾ ਗਿਆ ਹੈ, ਜਿਵੇਂ ਫੁਰਮਾਨ ਹੈ-

*ਬੈਕੁੰਠ ਨਗਰੁ ਜਹਾ ਸੰਤ ਵਾਸਾ॥*
*ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ॥ ੧॥*

(ਸੂਹੀ ਮ: ੫, ਪੰਨਾ ੭੪੨)

ਬਾਣੀ ਵਿਚ ਪੂਰਨ ਸੰਤ, ਜਾਂ ਸਾਧ ਦੀ ਸੰਗਤ ਨੂੰ, ਬਹੁਤ ਮਹਾਨਤਾ ਦਿੱਤੀ ਗਈ ਹੈ। ਭਗਤ ਰਵਿਦਾਸ ਜੀ ਵੀ, ਅਜਿਹੀ ਸਹਿਜ ਅਵਸਥਾ ਨੂੰ ਪ੍ਰਾਪਤ ਸੰਤ ਨੂੰ ਹੀ, ਆਪਣਾ ਹਮ-ਸ਼ਹਿਰੀ ਅਤੇ ਮਿੱਤਰ ਕਹਿੰਦੇ ਹਨ। ਇਸ ਸ਼ਬਦ ਦੁਆਰਾ ਭਗਤ ਜੀ, ਮਨੁੱਖ ਨੂੰ ਬੇਗਮਪੁਰੇ ਦਾ ਵਾਸੀ ਬਣਨ ਦੀ ਪ੍ਰੇਰਨਾ ਕਰ ਰਹੇ ਹਨ।

ਸਹਿਜ ਅਵਸਥਾ ਨੂੰ ਪ੍ਰਾਪਤ ਕਰਨ, ਜਾਂ ਪਰਮਾਤਮਾ ਨਾਲ ਇਕਮਿਕ ਹੋਣ ਲਈ, ਪ੍ਰੇਰਿਤ ਕਰ ਰਹੇ ਹਨ। ਗੁਰਬਾਣੀ ਅਨੁਸਾਰ, ਮਨੁੱਖ ਦਾ ਜੀਵਨ-ਮਨੋਰਥ ਹੀ, ਪਰਮਾਤਮਾ ਨਾਲ ਮੇਲ ਹੈ, ਜਿਵੇਂ ਫੁਰਮਾਨ ਹੈ-

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥ ੧॥*

(ਆਸਾ ਮ: ੫, ਪੰਨਾ ੩੭੮)

ਪਰ ਇਸ ਮਨੋਰਥ ਨੂੰ ਪ੍ਰਾਪਤ ਕਰਨਾ, ਮਨੁੱਖ ਲਈ ਬਹੁਤ ਔਖਾ ਹੋ ਜਾਂਦਾ ਹੈ, ਕਿਉਂਕਿ ਉਹ ਪਰਮਾਤਮਾ ਨੂੰ ਵਿਸਾਰ ਕੇ, ਮਾਇਆ ਨਾਲ ਦੋਸਤੀ ਪਾਈ ਬੈਠਾ ਹੈ। ਜਦੋਂ ਗਰਭ ਦੇ ਅੰਦਰ ਹੁੰਦਾ ਹੈ, ਤਾਂ ਉਸਦੀ ਲਿਵ ਪਰਮਾਤਮਾ ਨਾਲ ਲੱਗੀ ਹੁੰਦੀ ਹੈ, ਪਰ ਇਸ ਸੰਸਾਰ ਵਿਚ ਆਉਂਦਿਆਂ ਹੀ, ਲਿਵ ਟੁਟ ਜਾਂਦੀ ਹੈ, ਅਤੇ ਉਹ ਤ੍ਰੈ-ਗੁਣੀ ਮਾਇਆ ਵਿਚ ਫਸ ਜਾਂਦਾ ਹੈ। ਜਿੰਨੀ ਦੇਰ ਮੋਹ ਮਾਇਆ ਵਿਚ ਫਸਿਆ ਰਹਿੰਦਾ ਹੈ, ਸਹਿਜ ਅਵਸਥਾ ਨੂੰ ਪ੍ਰਾਪਤ ਨਹੀਂ ਕਰ ਸਕਦਾ। ਬਾਣੀ ਵਿਚ ਹਜ਼ੂਰ ਦਾ ਫੁਰਮਾਨ ਹੈ-

*ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ॥*

(ਸਿਰੀ ਰਾਗੁ ਮ: ੩, ਪੰਨਾ ੬੮)

ਇਸੇ ਲਈ ਬਾਣੀ ਵਿਚ ਤ੍ਰੈ-ਗੁਣੀ ਮਾਇਆ ਵਿਚ ਫਸੇ ਵਿਅਕਤੀ, ਜਾਂ ਸਾਕਤ, ਦੀ ਮਿੱਤਰਤਾ ਜਾਂ ਸੰਗਤ, ਨ ਕਰਨ ਦਾ ਉਪਦੇਸ਼ ਹੈ। ਸਾਕਤ ਦੀ ਮਿੱਤਰਤਾ ਨਿਭਦੀ ਨਹੀਂ, ਅੱਧ ਵਿਚੋਂ ਟੁਟ ਜਾਂਦੀ ਹੈ, ਅਤੇ ਹਰੀ-ਜਨ ਦੀ ਸੇਵਾ, ਇਥੇ ਵੀ ਅਤੇ ਅਗੇ ਵੀ, ਛੁਟਕਾਰਾ ਕਰਵਾ ਦਿੰਦੀ ਹੈ। ਗੁਰੂ ਅਰਜਨ ਦੇਵ ਜੀ ਦੇ ਬਚਨ ਹਨ-

*ਸਾਕਤ ਸਿਉ ਮੁਖਿ ਜੋਰਿਐ ਅਧ ਵੀਚਹੁ ਟੂਟੈ॥*

*ਹਰਿ ਜਨ ਕੀ ਸੇਵਾ ਜੋ ਕਰੇ ਇਤ ਊਤਹਿ ਛੂਟੈ॥੪॥*

(ਬਿਲਾਵਲੁ ਮ: ੫, ਪੰਨਾ ੮੧੧)

ਸਾਕਤ ਦੀ ਸੰਗਤ ਵਿਕਾਰਾਂ ਲਈ ਪ੍ਰੇਰਦੀ ਹੈ, ਅਤੇ ਮੋਹ ਮਾਇਆ ਦੇ ਵਿਕਾਰਾਂ ਵਿਚ ਫਸਿਆ ਹੋਇਆ ਪ੍ਰਾਣੀ, ਸਹਿਜ ਅਵਸਥਾ ਨੂੰ ਪ੍ਰਾਪਤ ਨਹੀਂ ਕਰ ਸਕਦਾ। ਸਹਿਜ ਅਵਸਥਾ ਨੂੰ ਪ੍ਰਾਪਤ ਕਰਨ ਲਈ, ਜਾਂ ਬੇਗਮਪੁਰੇ ਦਾ ਵਾਸੀ ਬਣਨ ਲਈ, ਪੂਰਨ ਸੰਤ ਦੀ ਸੰਗਤ ਅਤੇ ਗੁਰ-ਸ਼ਬਦ ਦੀ ਕਮਾਈ ਲਾਜ਼ਮੀ ਹੈ। ਇਸ ਸਹਿਜ ਅਵਸਥਾ ਨੂੰ ਭਗਤ ਰਵਿਦਾਸ ਜੀ, ਬੇਗਮਪੁਰੇ ਦਾ ਨਾਂ ਦਿੰਦੇ ਹਨ, ਗੁਰੂ ਅਰਜਨ ਦੇਵ ਜੀ ਨੇ ਇਸ ਨੂੰ ਅਬਚਲ ਨਗਰ ਦਾ ਨਾਮ ਦਿਤਾ ਹੈ, ਅਤੇ ਆਪ ਫੁਰਮਾਉਂਦੇ ਹਨ, ਕਿ ਉਥੇ ਨ ਕੋਈ ਜਜ਼ੀਆ ਲਗਦਾ ਹੈ, ਨ ਡੰਨ। ਅਤੇ ਨ ਕੋਈ ਜ਼ਕਾਤ ਲੈਂਦਾ ਹੈ। ਪਰ ਇਸ ਨਗਰੀ ਵਿਚ ਉਹ ਹੀ ਵਸਦਾ ਹੈ, ਜਿਸ ਨੇ ਗੁਰ ਪੂਰੇ ਨੂੰ ਸੇਵਿਆ ਹੈ, ਉਸਦੀ ਅਰਾਧਨਾ ਕੀਤੀ ਹੈ। ਆਪ ਦੇ ਬਚਨ ਹਨ-

*ਸੋ ਵਸੈ ਇਤੁ ਘਰਿ ਜਿਸੁ ਗੁਰੁ ਪੂਰਾ ਸੇਵ॥*
*ਅਬਿਚਲ ਨਗਰੀ ਨਾਨਕ ਦੇਵ॥ ੮॥ ੧॥*

(ਆਸਾ ਮ: ੫, ਪੰਨਾ ੪੩੦)

ਅਬਿਚਲ ਨਗਰ ਦਾ ਵਾਸੀ ਹੋ ਕੇ, ਭਾਵ ਇਸ ਅਵਸਥਾ ਤੇ ਪਹੁੰਚ ਕੇ, ਮਨ-ਇੱਛੇ ਫਲ ਪ੍ਰਾਪਤ ਹੋ ਜਾਂਦੇ ਹਨ। ਹਜ਼ੂਰ ਫੁਰਮਾਉਂਦੇ ਹਨ-

*ਅਬਿਚਲ ਨਗਰੁ ਗੋਬਿੰਦ ਗੁਰੂ ਕਾ*
*ਨਾਮੁ ਜਪਤ ਸੁਖੁ ਪਾਇਆ ਰਾਮ॥*
*ਮਨ ਇਛੇ ਸੇਈ ਫਲ ਪਾਏ*
*ਕਰਤੈ ਆਪਿ ਵਸਾਇਆ ਰਾਮ॥*

(ਸੂਹੀ ਮ: ੪, ਪੰਨਾ ੭੮੩)

ਗੁਰੂ ਨਾਨਕ ਦੇਵ ਜੀ ਇਸ ਆਤਮਕ ਅਵਸਥਾ ਨੂੰ ਅਗਮਪੁਰੇ ਦਾ ਨਾਂ ਦਿਤਾ ਹੈ ਅਤੇ ਉਥੇ ਪਹੁੰਚਣ ਦਾ ਰਾਹ ਵੀ ਦੱਸਿਆ ਹੈ, ਹਜ਼ੂਰ ਫੁਰਮਾਉਂਦੇ ਹਨ-

*ਤਿਤੁ ਅਗਮ ਤਿਤੁ ਅਗਮ ਪੁਰੇ*
*ਕਹੁ ਕਿਤੁ ਬਿਧਿ ਜਾਈਐ ਰਾਮ॥*
*ਸਚੁ ਸੰਜਮੋ ਸਾਰਿ ਗੁਣਾ*
*ਗੁਰ ਸਬਦੁ ਕਮਾਈਐ ਰਾਮ॥*

(ਆਸਾ ਮ: ੧, ਪੰਨਾ ੪੩੬)

ਸ਼ੁਭ ਗੁਣਾਂ ਦਾ ਸਾਰ, ਸੱਚ ਅਤੇ ਸੰਜਮ, ਦੇ ਧਾਰਨੀ ਹੋ ਕੇ, ਗੁਰ-ਸ਼ਬਦ ਦੀ ਕਮਾਈ

ਕੀਤੀ ਜਾਵੇ, ਤਾਂ ਮਨੁੱਖ ਦਾ ਜੀਵਨ ਮਨੋਰਥ, ਪਰਮਾਤਮਾ ਦੇ ਘਰ, ਅਗਮਪੁਰੇ ਜਾਣ ਦਾ ਪੂਰਾ ਹੋ ਸਕਦਾ ਹੈ। ਜਿਨ੍ਹਾਂ ਗੁਰ ਪੀਰਾਂ ਸੰਤਾਂ ਭਗਤਾਂ ਨੇ ਇਸ ਅਵਸਥਾ ਨੂੰ ਪ੍ਰਾਪਤ ਕਰ ਲਿਆ ਹੈ, ਉਨ੍ਹਾਂ ਨੇ ਸਹਿਜ ਦੀ ਇਸ ਅਕੱਥ ਅਤੇ ਨਿਰਾਲੀ ਕਥਾ ਦਾ ਵਰਣਨ, ਆਪਣੀ ਬਾਣੀ ਵਿਚ ਵੀ ਕੀਤਾ ਹੈ। ਭਗਤ ਰਵਿਦਾਸ ਜੀ ਵਾਂਗ, ਭਗਤ ਕਬੀਰ ਜੀ ਵੀ ਆਪਣੀ ਬਾਣੀ ਵਿਚ ਸਹਿਜ ਅਵਸਥਾ ਦਾ ਪ੍ਰਗਟਾਵਾ ਇਉਂ ਕਰਦੇ ਹਨ-

*ਸਹਜ ਕੀ ਅਕਥ ਕਥਾ ਹੈ ਨਿਰਾਰੀ॥*
*ਤੁਲਿ ਨਹੀ ਚਢੈ ਜਾਇ ਨ ਮੁਕਾਤੀ*
*ਹਲੁਕੀ ਲਗੈ ਨ ਭਾਰੀ॥ ੧॥ ਰਹਾਉ॥*

(ਪੰਨਾ ੩੩੩)

ਇਸ ਸਹਿਜ ਅਵਸਥਾ ਨੂੰ ਪਹੁੰਚਣ ਦੀ ਜੁਗਤ, ਗੁਰੂ ਦੀ ਕਿਰਪਾ ਨਾਲ ਜਿਸ ਨੂੰ ਆ ਗਈ, ਉਹ ਫਿਰ ਗੋਬਿੰਦ ਨਾਲ ਇਸ ਤਰ੍ਹਾਂ ਲੀਨ ਹੋ ਜਾਂਦਾ ਹੈ, ਜਿਵੇਂ ਪਾਣੀ ਦੇ ਵਿਚ ਪਾਣੀ ਮਿਲ ਜਾਂਦਾ ਹੈ।

***

# ਸਤਸੰਗਤਿ

ਸੰਗਤ ਦੇ ਸਾਧਾਰਣ ਅਰਥ ਹਨ, ਸੰਗ ਜਾਂ ਸਾਥ। ਦੋ ਜਾਂ ਦੋ ਤੋਂ ਵੱਧ ਬੰਦਿਆਂ ਦੇ ਇਕੱਠ ਨੂੰ ਆਮ ਕਰਕੇ ਸੰਗਤ ਕਿਹਾ ਜਾ ਸਕਦਾ ਹੈ। ਮਨੁੱਖ ਜਦੋਂ ਦੂਜਿਆਂ ਵਿਚ ਮਿਲ ਬੈਠਦਾ ਹੈ, ਤਾਂ ਉਨ੍ਹਾਂ ਤੋਂ ਕੁਝ ਸਿਖਦਾ ਹੈ, ਕੁਝ ਗ੍ਰਹਿਣ ਕਰਦਾ ਹੈ। ਸੰਗਤ ਦਾ ਇਹ ਪ੍ਰਭਾਵ ਚੰਗਾ ਵੀ ਹੋ ਸਕਦਾ ਹੈ, ਅਤੇ ਮਾੜਾ ਵੀ। ਇਸ ਤਰ੍ਹਾਂ ਸੰਗਤ ਦੋ ਪ੍ਰਕਾਰ ਦੀ ਹੋਈ, ਚੰਗੀ ਅਤੇ ਮਾੜੀ। ਜਿਹੋ ਜਿਹੀ ਕਿਸੇ ਨੂੰ ਸੰਗਤ ਮਿਲਦੀ ਹੈ, ਉਹ ਉਹੋ ਜਿਹਾ ਹੀ ਹੋ ਜਾਂਦਾ ਹੈ। ਜੇ ਭਲੇ ਪੁਰਸ਼ਾਂ ਕੋਲ ਬੈਠੇਗਾ ਤਾਂ ਚੰਗਾ ਬਣ ਜਾਵੇਗਾ, ਤੇ ਜੇ ਚੋਰਾਂ, ਜੁਆਰੀਆਂ, ਨਸ਼ੱਈਆਂ ਕੋਲ ਬੈਠੇਗਾ, ਤਾਂ ਉਨ੍ਹਾਂ ਵਰਗਾ ਹੀ ਹੋ ਜਾਵੇਗਾ। ਇਸੇ ਲਈ ਕਿਹਾ ਜਾਂਦਾ ਹੈ "ਜੈਸੀ ਸੰਗਤ, ਤੈਸੀ ਰੰਗਤ।" ਭਗਤ ਕਬੀਰ ਜੀ ਆਪਣੀ ਬਾਣੀ ਵਿਚ, ਸੰਗਤ ਦੇ ਪ੍ਰਭਾਵ ਨੂੰ, ਇਉਂ ਪ੍ਰਗਟ ਕਰਦੇ ਹਨ-

*ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ॥*
*ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ॥ ੮੬॥*

(ਪੰਨਾ ੧੩੬੯)

ਮਨਮੁਖ, ਸਾਕਤ ਜਾਂ ਦੁਰਜਨ ਦੀ ਸੰਗਤ ਨੂੰ, ਬਾਣੀ ਵਿਚ ਕੁਸੰਗਤ ਕਿਹਾ ਗਿਆ ਹੈ ਅਤੇ ਅਜਿਹੀ ਸੰਗਤ ਤੋਂ ਬਚਣ ਦੀ, ਮਨੁੱਖ ਨੂੰ ਪ੍ਰੇਰਨਾ ਕੀਤੀ ਗਈ ਹੈ। ਕਬੀਰ ਜੀ ਫੁਰਮਾਉਂਦੇ ਹਨ, ਕਿ ਸਾਕਤ ਦੇ ਸੰਗ ਤੋਂ ਦੂਰ ਹੀ ਰਹਿਣਾ ਚਾਹੀਦਾ ਹੈ, ਕਿਉਂਕਿ ਜੇ ਕਾਲੇ ਭਾਂਡੇ ਨੂੰ ਛੁਹਾਂਗੇ, ਤਾਂ ਕੁਝ ਦਾਗ ਤਾਂ ਲੱਗੇਗਾ ਹੀ। ਆਪ ਦੇ ਬਚਨ ਹਨ:-

*ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥*
*ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥੧੩੧॥*

(ਪੰਨਾ ੧੩੭੧)

ਕੁਸੰਗਤ ਦੇ ਉਲਟ, ਭਲੇ ਪੁਰਸ਼ਾਂ ਦੀ ਸੰਗਤ ਚੰਗੀ ਸੰਗਤ ਹੈ। ਜਿਸ ਸੰਗਤ ਵਿਚ ਮਨੁੱਖ ਦੇ ਭਲੇ ਲਈ, ਪਰਵਾਰ ਦੇ ਭਲੇ ਲਈ, ਸਮਾਜ ਦੇ ਭਲੇ ਲਈ, ਦੇਸ਼ ਦੇ ਭਲੇ ਲਈ ਵਿਚਾਰ ਕੀਤੀ ਜਾਏ, ਉਹ ਚੰਗੀ ਸੰਗਤ ਹੈ, ਪਰ ਸਤਸੰਗਤਿ ਨਹੀਂ ਅਖਵਾ ਸਕਦੀ। ਗੁਰਬਾਣੀ ਵਿਚ ਸਤਸੰਗਤਿ ਸ਼ਬਦ, ਵਿਸ਼ੇਸ਼ ਅਰਥ ਰਖਦਾ ਹੈ। ਸਤਸੰਗਤਿ ਲਈ ਗੁਰਬਾਣੀ

ਵਿਚ ਸੰਗਤਿ, ਸਾਧ-ਸੰਗਤਿ, ਸਾਧ-ਸੰਗੁ, ਸੰਤ-ਸਭਾ, ਸੰਤ-ਮੰਡਲ ਆਦਿ ਸ਼ਬਦ ਵਰਤੇ ਗਏ ਹਨ। ਸਤਸੰਗਤਿ ਦੀ ਪਰਿਭਾਸ਼ਾ, ਗੁਰਬਾਣੀ ਵਿਚ ਇਉਂ ਕੀਤੀ ਗਈ ਹੈ-

*ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥*

(ਸਿਰੀਰਾਗੁ ਮ: ੧, ਪੰਨਾ ੭੨)

ਜਿਸ ਸੰਗਤ ਵਿਚ ਕੇਵਲ ਨਾਮ ਦੀ ਗੱਲ ਹੋਵੇ, ਉਹ ਸਤ ਸੰਗਤਿ ਹੈ। ਨਾਮ ਦੀ ਗੱਲ, ਸਤਿਗੁਰ ਦੀ ਸੰਗਤ ਵਿਚ ਹੋ ਸਕਦੀ ਹੈ, ਸਾਧ ਜਾਂ ਸੰਤ ਦੀ ਸੰਗਤ ਵਿਚ ਹੋ ਸਕਦੀ ਹੈ, ਗੁਰਮੁਖ ਜਾਂ ਗੁਰਸਿਖ ਦੀ ਸੰਗਤ ਵਿਚ ਹੋ ਸਕਦੀ ਹੈ। ਪਰ ਗੁਰਬਾਣੀ ਅਨੁਸਾਰ, ਸਤਿਗੁਰ ਦੀ ਸੰਗਤ ਹੀ ਉੱਤਮ ਸੰਗਤ ਹੈ। ਜਿਵੇਂ ਫੁਰਮਾਨ ਹੈ-

*ਸਤਸੰਗਤਿ ਊਤਮ ਸਤਿਗੁਰ ਕੇਰੀ ਗੁਨ ਗਾਵੈ ਹਰਿ ਪ੍ਰਭ ਕੇ॥*

(ਸੂਹੀ ਮ: ੪, ਪੰਨਾ ੭੩੧)

ਗੁਰਬਾਣੀ ਤਾਂ ਇਥੋਂ ਤਕ ਫੁਰਮਾ ਰਹੀ ਹੈ, ਕਿ ਸਤਿਗੁਰ ਬਾਝੋਂ ਸੰਗਤ ਹੋ ਹੀ ਨਹੀਂ ਸਕਦੀ, ਜਿਵੇਂ-

*ਸਤਿਗੁਰ ਬਾਝਹੁ ਸੰਗਤਿ ਨ ਹੋਈ॥*
*ਬਿਨੁ ਸਬਦੇ ਪਾਰੁ ਨ ਪਾਏ ਕੋਈ॥*

(ਮਾਰੂ ਮ: ੩, ਪੰਨਾ ੧੦੬੮)

ਇਨ੍ਹਾਂ ਤੁਕਾਂ ਤੋਂ ਸਪੱਸ਼ਟ ਹੈ, ਕਿ ਸਤਿਗੁਰ ਦੀ ਸੰਗਤ ਹੀ ਸ਼ਬਦ ਦੀ ਸੰਗਤ ਹੈ। ਸਤਿਗੁਰ ਅਤੇ ਸ਼ਬਦ ਵਿਚ ਕੋਈ ਭੇਦ ਨਹੀਂ ਹੈ। ਸਤਿਗੁਰ ਦਾ ਬਚਨ, ਭਾਵ ਗੁਰ-ਸ਼ਬਦ ਅਰਥਾਤ ਗੁਰਬਾਣੀ ਹੀ ਸਤਿਗੁਰ ਹੈ। ਜਿਵੇਂ ਫੁਰਮਾਨ ਹੈ-

*ਸਤਿਗੁਰ ਬਚਨ ਬਚਨ ਹੈ ਸਤਿਗੁਰ*
*ਪਾਧਰੁ ਮੁਕਤਿ ਜਨਾਵੈਗੋ॥ ੫॥*

(ਕਾਨੜਾ ਮ: ੪, ਪੰਨਾ ੧੩੦੯)

ਇਸ ਪ੍ਰਕਾਰ ਸਤਿਗੁਰ ਦਾ ਬਚਨ, ਭਾਵ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਹੀ ਸਤਿਗੁਰੂ ਹੈ ਅਤੇ ਗੁਰਬਾਣੀ ਦੀ ਸੰਗਤ ਹੀ ਉੱਤਮ ਸੰਗਤ ਹੈ। ਗੁਰਬਾਣੀ ਦਾ ਮੂਲ ਵਿਸ਼ਾ ਨਾਮ ਹੈ ਅਤੇ ਸਾਰੀ ਬਾਣੀ ਵਿਚ ਨਾਮ ਦੀ ਹੀ ਮਹਿਮਾ ਹੈ। ਗੁਰਬਾਣੀ ਦੀ ਸੰਗਤ ਕਰਨ ਨਾਲ, ਨਾਮ ਦੀ ਹੀ ਸੰਗਤ ਹੁੰਦੀ ਹੈ। ਨਾਮ ਦੀ ਸੰਗਤ ਨੂੰ ਹੀ ਅਤਿ ਪਿਆਰੀ ਸੰਗਤ, ਬਾਣੀ ਵਿਚ ਕਿਹਾ ਗਿਆ ਹੈ, ਜਿਵੇਂ -

*ਹਰਿ ਨਾਮੁ ਹਮਾਰੀ ਸੰਗਤਿ ਅਤਿ ਪਿਆਰੀ*
*ਹਰਿ ਨਾਮੁ ਕੁਲੁ ਹਰਿ ਨਾਮੁ ਪਰਵਾਰਾ॥*

(ਮ: ੩, ਪੰਨਾ ੫੯੨)



ਸਾਰੀ ਬਾਣੀ ਵਿਚ ਕਿਉਂਕਿ ਨਾਮ ਦੀ ਹੀ ਮਹਿਮਾ ਹੈ, ਇਸ ਲਈ ਜਿਸ ਸੰਗਤ ਵਿਚ ਗੁਰਬਾਣੀ ਦਾ ਪਾਠ, ਕੀਰਤਨ ਜਾਂ ਕਥਾ ਹੁੰਦੀ ਹੈ, ਉਹ ਹੀ ਉੱਤਮ ਸੰਗਤ ਹੈ। ਸਾਧ, ਸੰਤ, ਗੁਰਮੁਖ ਜਾਂ ਗੁਰਸਿਖ ਦੀ ਸੰਗਤ ਵੀ, ਸਤਸੰਗਤਿ ਅਖਵਾਉਂਦੀ ਹੈ, ਜੇ ਉਸ ਵਿਚ ਪ੍ਰਭੂ ਦੇ ਗੁਣ ਗਾਏ ਜਾਣ। ਹਜ਼ੂਰ ਦੇ ਬਚਨ ਹਨ-

*ਸੰਤ ਮੰਡਲੁ ਤਹਾ ਕਾ ਨਾਉ॥ ਪਾਰਬ੍ਰਹਮ ਕੇਵਲ ਗੁਣ ਗਾਉ॥ ੧॥*

(ਭੈਰਉ ਮ: ੫, ਪੰਨਾ ੧੧੪੬)

ਗੁਰਬਾਣੀ ਨੇ ਸ਼ਰਤ ਲਗਾ ਦਿੱਤੀ ਹੈ, ਕਿ ਸੰਤ ਮੰਡਲ, ਉਸੇ ਨੂੰ ਕਿਹਾ ਜਾ ਸਕਦਾ ਹੈ, ਜਿਥੇ ਕੇਵਲ ਪਾਰਬ੍ਰਹਮ ਦੇ ਗੁਣ ਗਾਏ ਜਾਣ। ਇਹ ਸ਼ਰਤ ਇਸ ਲਈ ਲਾਉਣੀ ਪਈ, ਕਿ ਭੇਖੀ ਸੰਤਾਂ ਦੀ ਉਸ ਸਮੇਂ ਵੀ ਘਾਟ ਨਹੀਂ ਸੀ, ਜਿਨ੍ਹਾਂ ਦਾ ਮਨੋਰਥ ਨਾਮ ਨਾਲ ਸੰਗਤ ਨੂੰ ਜੋੜਨ ਦੀ ਥਾਂ, ਕੁਝ ਹੋਰ ਹੁੰਦਾ ਸੀ। ਵਰਤਮਾਨ ਸਮੇਂ ਵਿਚ ਵੀ, ਅਖੌਤੀ ਸਾਧ ਨਾਮ ਬਾਣੀ ਨਾਲ ਜੋੜਨ ਦੀ ਥਾਂ, ਸੰਗਤ ਨੂੰ ਆਪਣੇ ਨਾਲ ਜੋੜ ਰਹੇ ਹਨ। ਇਸੇ ਲਈ ਅਜਿਹੀਆਂ ਸੰਗਤਾਂ ਦੇ ਨਾਮ, ਸਾਧ ਦੇ ਨਾਮ ਤੇ, ਜਾਂ ਉਨ੍ਹਾਂ ਦੇ ਡੇਰਿਆਂ ਦੇ ਨਾਮ ਤੇ ਪਏ ਹੋਏ ਹਨ। ਅਜਿਹੀ ਸੰਗਤ ਨੂੰ ਸਤਿਸੰਗਤ ਨਹੀਂ ਕਿਹਾ ਜਾ ਸਕਦਾ।

ਗੁਰਮਤਿ ਅਨੁਸਾਰ, ਮਨੁੱਖਾ ਜਨਮ ਦਾ ਮੂਲ ਮਨੋਰਥ, ਜੀਵਾਤਮਾ ਦਾ ਪਰਮਾਤਮਾ ਨਾਲ ਮੇਲ ਹੈ। ਜਿਹੜੀ ਸੰਗਤ ਪਰਮ-ਆਤਮਾ ਨਾਲ ਮੇਲ ਵਿਚ ਸਹਾਈ ਹੋਵੇ, ਉਹ ਸਤਸੰਗਤਿ ਹੈ। ਪ੍ਰਭੂ-ਮਿਲਾਪ ਲਈ, ਹਰੀ ਦੇ ਗੁਣ ਗਾਉਣੇ, ਹਰੀ ਦੀ ਭਗਤੀ ਕਰਨੀ ਜ਼ਰੂਰੀ ਹੈ, ਅਤੇ ਇਹ ਸਤਸੰਗਤਿ ਵਿਚ ਹੀ ਹੋ ਸਕਦੀ ਹੈ, ਕਿਉਂਕਿ ਸਤਸੰਗਤਿ ਤੋਂ ਬਿਨਾਂ, ਪ੍ਰਭੂ ਨਾਲ ਪ੍ਰੀਤ ਨਹੀਂ ਪੈਂਦੀ, ਅਤੇ ਪ੍ਰੀਤ ਤੋਂ ਬਿਨਾਂ, ਭਗਤੀ ਨਹੀਂ ਹੋ ਸਕਦੀ, ਜਿਵੇਂ ਫੁਰਮਾਨ ਹੈ:-

*ਸਾਧਸੰਗਤਿ ਬਿਨਾ ਭਾਉ ਨਹੀ ਊਪਜੈ*
*ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥*

(ਭਗਤ ਰਵਿਦਾਸ ਜੀ, ਪੰਨਾ ੬੯੪)

ਸਤਸੰਗਤਿ ਵਿਚ ਪ੍ਰਭੂ-ਮਿਲਾਪ ਲਈ, ਜੁਗਤੀਆਂ ਤੇ ਵਿਚਾਰ ਕੀਤੀ ਜਾਂਦੀ ਹੈ, ਆਤਮਾ-ਪਰਮਾਤਮਾ ਦੇ ਵਿਛੋੜੇ ਦੇ ਕਾਰਨਾਂ ਤੇ ਵਿਚਾਰ ਕੀਤੀ ਜਾਂਦੀ ਹੈ, ਪਰਮਾਤਮਾ ਦੇ ਮਿਲਣ ਵਿਚ ਕਿਹੜੀਆਂ ਰੁਕਾਵਟਾਂ ਹਨ, ਅਤੇ ਉਨ੍ਹਾਂ ਨੂੰ ਕਿਵੇਂ ਦੂਰ ਕਰਨਾ ਹੈ, ਕਿਹੜੇ ਔਗੁਣਾਂ ਕਾਰਨ ਪ੍ਰਾਣੀ, ਪਰਮਾਤਮਾ ਤੋਂ ਦੂਰ ਹੁੰਦਾ ਜਾਂਦਾ ਹੈ, ਅਤੇ ਕਿਹੜੇ ਗੁਣ ਗ੍ਰਹਿਣ ਕਰਕੇ, ਉਹ ਪਰਮਾਤਮਾ ਦੇ ਨੇੜੇ ਹੋ ਸਕਦਾ ਹੈ, ਅਜਿਹਾ ਗਿਆਨ ਉਸਨੂੰ ਸਤਸੰਗਤਿ ਵਿਚੋਂ ਹੀ ਮਿਲ ਸਕਦਾ ਹੈ। ਸਤਸੰਗਤਿ ਨੂੰ ਇਸੇ ਲਈ ਹਜ਼ੂਰ ਨੇ, ਚਟਸਾਲ ਕਿਹਾ ਹੈ, ਜਿਥੋਂ ਹਰਿ ਗੁਣ ਸਿਖੇ ਜਾ ਸਕਦੇ ਹਨ, ਜਿਵੇਂ :-

*ਸਤਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ॥*

(ਕਾਨੜੇ ਦੀ ਵਾਰ ਮ: ੪, ਪੰਨਾ ੧੩੧੬)

ਸਤਸੰਗਤਿ ਵਿਚ ਪ੍ਰਾਣੀ, ਨਿੰਦਾ, ਚੁਗਲੀ, ਈਰਖਾ, ਝੂਠ, ਬੇਈਮਾਨੀ ਆਦਿ ਔਗੁਣ ਦੂਰ ਕਰਕੇ, ਸਤ, ਸੰਤੋਖ, ਸੇਵਾ, ਖਿਮਾ, ਦਇਆ, ਨਿਮਰਤਾ ਆਦਿ ਗੁਣ ਸਿਖਦਾ ਹੈ। ਗੁਰਬਾਣੀ ਵਿਚ ਫ਼ੁਰਮਾਨ ਹੈ, ਕਿ ਉਤਮ ਸੰਗਤ ਵਿਚ ਪ੍ਰਾਣੀ, ਔਗੁਣ ਧੋ ਕੇ, ਗੁਣ ਗ੍ਰਹਿਣ ਕਰ ਸਕਦਾ ਹੈ, ਜਿਵੇਂ -

*ਊਤਮ ਸੰਗਤਿ ਊਤਮੁ ਹੋਵੈ॥ ਗੁਣ ਕਉ ਧਾਵੈ ਅਵਗਣ ਧੋਵੈ॥*

(ਆਸਾ ਮ: ੧, ਪੰਨਾ ੪੧੪)

ਮਨੁੱਖੀ ਮਨ ਨੂੰ, ਹਉਮੈ ਆਦਿ ਵਿਕਾਰਾਂ ਦੀ ਮੈਲ, ਜਨਮਾਂ ਜਨਮਾਂਤਰਾਂ ਤੋਂ ਲਗੀ ਹੋਈ ਹੈ, ਜੋ ਪਰਮਾਤਮਾ ਦੇ ਮੇਲ ਵਿਚ, ਸਭ ਤੋਂ ਵਡੀ ਰੁਕਾਵਟ ਹੈ। ਇਸ ਮੈਲ ਨੂੰ ਦੂਰ ਕਰਨ ਲਈ, ਪ੍ਰਾਣੀ, ਤੀਰਥ, ਇਸ਼ਨਾਨ ਆਦਿ ਕਿੰਨੇ ਵੀ ਸਾਧਨ ਕਰ ਲਵੇ, ਇਹ ਮੈਲ ਨਹੀਂ ਉਤਰਦੀ, ਸਗੋਂ ਹੋਰ ਚੜ੍ਹ ਜਾਂਦੀ ਹੈ। ਕੇਵਲ ਸਾਧ-ਸੰਗਤ ਵਿਚ ਹੀ, ਇਹ ਮੈਲ ਕੱਟੀ ਜਾ ਸਕਦੀ ਹੈ, ਜਿਵੇਂ ਹਜ਼ੂਰ ਦੇ ਬਚਨ ਹਨ-

*ਕੋਟਿ ਤੀਰਥ ਮਜਨ ਇਸਨਾਨਾ ਇਸੁ ਕਲਿ ਮਹਿ ਮੈਲੁ ਭਰੀਜੈ॥*
*ਸਾਧਸੰਗਿ ਜੋ ਹਰਿ ਗੁਣ ਗਾਵੈ ਸੋ ਨਿਰਮਲੁ ਕਰਿ ਲੀਜੈ॥ ੨॥*

(ਸੂਹੀ ਮਹਲਾ ੫, ਪੰਨਾ ੭੪੭)

ਗੁਰਬਾਣੀ ਵਿਚ, ਨਾਮ ਤੋਂ ਬਾਅਦ, ਜੇ ਕਿਸੇ ਚੀਜ਼ ਉਤੇ ਸਭ ਤੋਂ ਵਧ ਜ਼ੋਰ ਦਿੱਤਾ ਗਿਆ ਹੈ, ਉਹ ਹੈ ਸਤਸੰਗਤਿ। ਜਿਥੇ ਬਾਣੀ ਵਿਚ ਨਾਮ ਸਿਮਰਨ ਦਾ ਉਪਦੇਸ਼ ਹੈ, ਉਥੇ ਨਾਲ ਹੀ, ਹਰੀ-ਜਸ ਸਤਸੰਗਤਿ ਵਿਚ ਕਰਨ ਦਾ ਉਪਦੇਸ਼ ਵੀ ਹੈ। ਹਜ਼ੂਰ, ਬਾਣੀ ਵਿਚ ਫ਼ੁਰਮਾਉਂਦੇ ਹਨ, ਕਿ ਹਰੀ ਦੀ ਕੀਰਤੀ, ਸਾਧ-ਸੰਗਤ ਵਿਚ ਕੀਤੀ ਜਾਵੇ ਤਾਂ ਇਹ ਸਭ ਕਰਮਾਂ ਤੋਂ ਸ੍ਰੇਸ਼ਟ ਕਰਮ ਹੈ, ਜਿਵੇਂ -

*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥*
*ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥*

(ਸੋਰਠਿ ਮ: ੫, ਪੰਨਾ ੬੪੨)

ਪਰ ਇਹ ਸੰਗਤ, ਪ੍ਰਾਪਤ ਉਸਨੂੰ ਹੁੰਦੀ ਹੈ, ਜਿਸ ਦੇ ਪੂਰਬਲੇ ਲੇਖਾਂ ਵਿਚ ਲਿਖੀ ਹੋਵੇ। ਇਸ ਦਾ ਇਹ ਮਤਲਬ ਨਹੀਂ, ਕਿ ਭਾਗਾਂ ਵਿਚ ਸੰਗਤ ਨਹੀਂ ਹੈ, ਇਸ ਲਈ ਸੰਗਤ ਕਰਨ ਦਾ ਉਪਰਾਲਾ ਕਰਨ ਦੀ ਲੋੜ ਨਹੀਂ। ਜੋ ਇਸ ਸਮੇਂ ਮਨੁੱਖ ਕਰਮ ਕਰਦਾ ਹੈ, ਅਗਲੇ ਪੱਲ, ਇਹ ਉਸ ਦੇ ਪੂਰਬਲੇ ਕਰਮ, ਬਣ ਜਾਂਦੇ ਹਨ। ਇਸ ਤਰ੍ਹਾਂ ਹੁਣ ਵੀ, ਸ਼ੁਭ ਕਰਮ ਕਰਕੇ, ਭਾਗ ਬਣਾਏ ਜਾ ਸਕਦੇ ਹਨ। ਹੋਰ ਜੋ ਵੀ ਕਰਮ, ਮਨੁੱਖ ਕਰਦਾ ਹੈ, ਉਸ ਦਾ ਜੇ



ਲਾਭ ਹੈ ਤਾਂ ਨਾਲ ਹਾਨੀ ਵੀ ਹੈ। ਸਤਸੰਗਤਿ ਹੀ, ਕੇਵਲ ਅਜਿਹਾ ਕਰਮ ਹੈ, ਜਿਸ ਦਾ ਲਾਭ ਹੀ ਹੈ, ਹਾਨੀ ਨਹੀਂ। ਕਬੀਰ ਜੀ ਫ਼ੁਰਮਾਉਂਦੇ ਹਨ, ਕਿ ਭਾਵੇਂ ਇਕ ਘੜੀ, ਅੱਧੀ ਘੜੀ, ਜਾਂ ਅੱਧੀ ਤੋਂ ਵੀ ਅੱਧੀ ਘੜੀ, ਸਤਸੰਗਤਿ ਕੀਤੀ ਜਾਵੇ, ਉਸ ਦਾ ਲਾਭ ਹੀ ਲਾਭ ਹੈ। ਆਪ ਦੇ ਬਚਨ ਹਨ-

*ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ॥*
*ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ॥* (ਪੰਨਾ ੧੩੭੭)

ਸਤਸੰਗਤਿ ਦਾ ਇਹ ਲਾਭ, ਪ੍ਰਾਪਤ ਉਸਨੂੰ ਹੁੰਦਾ ਹੈ, ਜਿਸ ਦਾ ਮਨ, ਸ਼ਬਦ ਨਾਲ ਜੁੜਿਆ ਹੋਵੇ, ਭਾਵ ਇਕਾਗਰ ਚਿੱਤ ਹੋ ਕੇ, ਸ਼ਬਦ ਦਾ ਰਸ ਮਾਣਿਆ ਜਾਏ। ਕਈ ਵਾਰ ਸੰਗਤ ਵਿਚ ਆ ਕੇ ਵੀ, ਮਨ, ਸ਼ਬਦ ਨਾਲ ਜੁੜਨ ਦੀ ਥਾਂ, ਹੋਰ ਪਾਸੇ ਚਲਾ ਜਾਂਦਾ ਹੈ। ਅਜਿਹੇ ਪ੍ਰਾਣੀਆਂ ਦਾ, ਸੰਗਤ ਵਿਚ ਬੈਠਣਾ, ਔਖਾ ਹੋ ਜਾਂਦਾ ਹੈ। ਉਹ ਕਦੀ ਘੜੀ ਵੱਲ ਵੇਖਦੇ ਹਨ, ਕਦੀ ਬੋਲਣ ਵਾਲੇ ਵੱਲ, ਕਿ ਉਹ ਕਦੋਂ ਸਮਾਪਤੀ ਕਰੇ, ਤੇ ਉਹ ਸੰਗਤ ਵਿਚੋਂ ਉਠ ਸਕਣ। ਅਜਿਹੇ ਪੁਰਸ਼ਾਂ ਬਾਰੇ, ਗੁਰਬਾਣੀ ਵਿਚ ਬਚਨ ਹਨ ਕਿ ਕੂੜ ਦਾ ਸੰਗ ਕਰਨ ਵਾਲੇ, ਸੰਗਤ ਵਿਚ ਨਹੀਂ ਬੈਠ ਸਕਦੇ, ਉਹ ਸਮਾਂ ਹੀ ਪੂਰਾ ਕਰਦੇ ਹਨ, ਜਿਵੇਂ -

*ਓਇ ਵਲੁ ਛਲੁ ਕਰਿ ਝਤਿ ਕਢਦੇ*
*ਫਿਰਿ ਜਾਇ ਬਹਹਿ ਕੂੜਿਆਰਾ ਪਾਸਿ॥*

(ਮ: ੩, ਪੰਨਾ ੩੧੪)

ਇਸੇ ਲਈ ਬਾਣੀ ਫ਼ੁਰਮਾ ਰਹੀ ਹੈ, ਕਿ ਸੰਗਤ ਦਾ ਲਾਭ ਹਰ ਕੋਈ ਨਹੀਂ ਲੈ ਸਕਦਾ, ਇਹ ਲਾਹਾ ਭਾਗਾਂ ਵਾਲਿਆਂ ਨੂੰ ਹੀ ਪ੍ਰਾਪਤ ਹੁੰਦਾ ਹੈ। ਜਿਵੇਂ ਫ਼ੁਰਮਾਨ ਹੈ-

*ਵਡਭਾਗੀ ਹਰਿ ਸੰਗਤਿ ਪਾਵਹਿ॥ ਭਾਗਹੀਨ ਭ੍ਰਮਿ ਚੋਟਾ ਖਾਵਹਿ॥*

(ਮਾਝ ਮ: ੫, ਪੰਨਾ ੯੫)

ਅਜਿਹੇ ਭਾਗਹੀਨ ਪ੍ਰਾਣੀ, ਜੋ ਸਤਿਗੁਰ ਦੀ ਸ਼ਰਨ ਵਿਚ ਸੰਗਤ ਵਿਚ ਨਹੀਂ ਆਉਂਦੇ, ਗੁਰਬਾਣੀ ਵਿਚ ਉਨ੍ਹਾਂ ਨੂੰ ਲਾਹਨਤਾਂ ਪਾਈਆਂ ਗਈਆਂ ਹਨ। ਹਜ਼ੂਰ ਦੇ ਬਚਨ ਹਨ-

*ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ॥੩॥*

(ਗੂਜਰੀ ਮ: ੪, ਪੰਨਾ ੧੦)

ਮਨੁੱਖ ਨੂੰ, ਸਤਸੰਗਤਿ ਕਰਨ ਦੀ ਪ੍ਰੇਰਨਾ ਕਰਦੇ ਹੋਏ, ਬਾਣੀ ਵਿਚ, ਸੰਗਤ ਦੀ ਮਹਿਮਾ ਬਹੁਤ ਵਿਸਥਾਰ ਨਾਲ ਦੱਸੀ ਗਈ ਹੈ। ਗੁਰਬਾਣੀ ਦੱਸਦੀ ਹੈ ਕਿ ਹਮੇਸ਼ਾਂ ਰਹਿਣ ਵਾਲਾ ਸੁਖ, ਸਾਧ-ਸੰਗਤ ਤੋਂ ਹੀ ਮਿਲ ਸਕਦਾ ਹੈ, ਜਿਵੇਂ -

*ਜੇ ਲੋੜਹਿ ਸਦਾ ਸੁਖੁ ਭਾਈ॥ ਸਾਧੂ ਸੰਗਤਿ ਗੁਰਹਿ ਬਤਾਈ॥*

(ਬਸੰਤੁ ਮ: ੫, ਪੰਨਾ ੧੧੮੨)

ਪਰ ਮਨੁੱਖ ਸਦੀਵੀ ਸੁਖ ਦੀ ਥਾਂ, ਥੋੜ੍ਹਾ ਚਿਰ ਰਹਿਣ ਵਾਲੇ ਸੁਖ ਲਈ, ਦੁਨਿਆਵੀ ਧਨ ਇਕੱਠਾ ਕਰਦਾ ਹੈ। ਗੁਰਬਾਣੀ ਅਨੁਸਾਰ ਇਹ ਕੱਚਾ ਧਨ, ਅੱਗੇ ਕਿਸੇ ਕੰਮ ਨਹੀਂ ਆਉਣਾ। ਇਸ ਦੇ ਉਲਟ, ਹਰੀ ਧਨ ਹੀ ਸੱਚਾ ਧਨ ਹੈ, ਜੋ ਹਲਤ ਪਲਤ ਵਿਚ, ਸਹਾਈ ਹੁੰਦਾ ਹੈ। ਇਹ ਸੱਚਾ ਧਨ, ਸਤਸੰਗਤਿ ਤੋਂ ਬਿਨਾਂ, ਹੋਰ ਕਿਧਰੋਂ ਨਹੀਂ ਮਿਲ ਸਕਦਾ। ਜਿਨ੍ਹਾਂ ਨੇ ਇਹ ਹਰੀ ਧਨ, ਇਕੱਠਾ ਕੀਤਾ ਹੈ, ਬਾਣੀ ਉਨ੍ਹਾਂ ਨੂੰ ਹੀ, ਸੁੰਦਰ ਅਤੇ ਸੋਹਣੇ ਮੰਨਦੀ ਹੈ,' ਜਿਵੇਂ ਬਚਨ ਹਨ-

*ਸੇਈ ਸੁੰਦਰ ਸੋਹਣੇ॥ ਸਾਧਸੰਗਿ ਜਿਨ ਬੈਹਣੇ॥*
*ਹਰਿ ਧਨੁ ਜਿਨੀ ਸੰਜਿਆ ਸੇਈ ਗੰਭੀਰ ਅਪਾਰ ਜੀਉ॥੩॥*

(ਮਾਝ ਮ: ੫, ਪੰਨਾ ੧੩੨)

ਜਿਸ ਸਤਸੰਗਤਿ ਦੀ, ਬਾਣੀ ਵਿਚ ਇੰਨੀ ਮਹਿਮਾ ਦੱਸੀ ਗਈ ਹੈ, ਅਜਿਹੀ ਸੰਗਤ, ਸਾਨੂੰ ਵੀ ਮਿਲ ਜਾਵੇ। ਇਸ ਲਈ ਪ੍ਰਭੂ ਅੱਗੇ ਅਰਜੋਈਆਂ, ਅਰਦਾਸਾਂ ਕਰਨੀਆਂ ਚਾਹੀਦੀਆਂ ਹਨ। ਨਿਮਰਤਾ ਵਿਚ ਆ ਕੇ, ਇੰਜ ਅਰਦਾਸ ਕੀਤੀ ਜਾਵੇ, ਤਾਂ ਸੰਸਾਰ ਰੂਪੀ ਬਿਖਮ ਨਦੀ ਨੂੰ, ਤਰਿਆ ਜਾ ਸਕਦਾ ਹੈ-

*ਗਿਆਨੁ ਧਿਆਨੁ ਕਿਛੁ ਕਰਮੁ ਨ ਜਾਨਾ ਨਾਹਿਨ ਨਿਰਮਲ ਕਰਣੀ॥*
*ਸਾਧਸੰਗਤਿ ਕੈ ਅੰਚਲਿ ਲਾਵਹੁ ਬਿਖਮ ਨਦੀ ਜਾਇ ਤਰਣੀ॥੧॥*

(ਜੈਤਸਰੀ ਮ: ੫, ਪੰਨਾ ੭੦੨)

ਜੇ ਉਸ ਵਾਹਿਗੁਰੂ ਦੀ ਬਖਸ਼ਿਸ਼ ਹੋ ਜਾਵੇ, ਸਾਧ ਸੰਗਤ ਮਿਲ ਜਾਵੇ ਤਾਂ ਵੈਰੀ ਮਿੱਤਰ ਦਾ ਭਾਵ ਮਿਟ ਜਾਂਦਾ ਹੈ, ਪ੍ਰਭੂ ਦੀ ਰਜ਼ਾ ਵਿਚ, ਰਾਜ਼ੀ ਰਹਿਣ ਦੀ ਜਾਚ, ਆ ਜਾਂਦੀ ਹੈ, ਅਤੇ ਸਭ ਪਾਸੇ ਪਰਮਾਤਮਾ ਹੀ ਨਜ਼ਰ ਆਉਂਦਾ ਹੈ। ਇਹ ਹੀ ਸਭ ਤੋਂ ਉੱਚੀ ਆਤਮਕ ਅਵੱਸਥਾ ਹੈ। ਗੁਰੂ ਅਰਜਨ ਦੇਵ ਜੀ, ਸਾਧ-ਸੰਗਤਿ ਵਿਚੋਂ, ਅਜਿਹੀ ਸੁਮਤਿ ਪ੍ਰਾਪਤ ਕਰਨ ਬਾਰੇ ਫੁਰਮਾਉਂਦੇ ਹਨ-

*ਨ ਕੋ ਬੈਰੀ ਨਹੀ ਬਿਗਾਨਾ*
*ਸਗਲ ਸੰਗਿ ਹਮ ਕਉ ਬਨਿ ਆਈ॥ ੧॥*
*ਜੋ ਪ੍ਰਭ ਕੀਨੋ ਸੋ ਭਲ ਮਾਨਿਓ*
*ਏਹ ਸੁਮਤਿ ਸਾਧੂ ਤੇ ਪਾਈ॥ ੨॥*
*ਸਭ ਮਹਿ ਰਵਿ ਰਹਿਆ ਪ੍ਰਭੁ ਏਕੈ*
*ਪੇਖਿ ਪੇਖਿ ਨਾਨਕ ਬਿਗਸਾਈ॥ ੩॥*

(ਕਾਨੜਾ ਮ: ੫, ਪੰਨਾ ੧੨੯੯)

***

# ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ ॥

ਇਹ ਪਾਵਨ ਬਚਨ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਕਾਲ ਪੁਰਖ ਅਗੇ, ਬੇਨਤੀ ਦੇ ਰੂਪ ਵਿਚ, ਗਉੜੀ ਰਾਗੁ ਵਿਚ ਉਚਾਰਨ ਕੀਤੇ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ, ਅੰਗ ੨੦੫ ਉਪਰ ਸੁਭਾਇਮਾਨ ਹਨ। ਪੂਰਾ ਸ਼ਬਦ ਇਸ ਪ੍ਰਕਾਰ ਹੈ-

*ਰਾਖੁ ਪਿਤਾ ਪ੍ਰਭ ਮੇਰੇ ॥ ਮੋਹਿ ਨਿਰਗੁਨੁ ਸਭ ਗੁਨ ਤੇਰੇ ॥ ੧ ॥ ਰਹਾਉ ॥*
*ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ ॥*
*ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ ਆਇਓ ਸਰਨਿ ਤੁਹਾਰੇ ॥ ੧ ॥*
*ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ ਛੋਡਹਿ ਕਤਹੂੰ ਨਾਹੀ ॥*
*ਏਕ ਬਾਤ ਸੁਨਿ ਤਾਕੀ ਓਟਾ ਸਾਧਸੰਗਿ ਮਿਟਿ ਜਾਹੀ ॥ ੨ ॥*
*ਕਰਿ ਕਿਰਪਾ ਸੰਤ ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ ॥*
*ਸੰਤੀ ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦੁ ਕਮਾਇਆ ॥ ੩ ॥*
*ਜੀਤਿ ਲਏ ਓਇ ਮਹਾ ਬਿਖਾਦੀ ਸਹਜ ਸੁਹੇਲੀ ਬਾਣੀ ॥*
*ਕਹੁ ਨਾਨਕ ਮਨਿ ਭਇਆ ਪਰਗਾਸਾ ਪਾਇਆ ਪਦੁ ਨਿਰਬਾਣੀ ॥ ੪ ॥*

(ਗਉੜੀ ਮਃ ੫, ਪੰਨਾ ੨੦੫)

ਇਸ ਸ਼ਬਦ ਵਿਚ, ਗੁਰੂ ਜੀ ਫੁਰਮਾਉਂਦੇ ਹਨ, ਕਿ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਪੰਜ ਵਿਕਾਰ, ਇਕੱਲੀ ਜੀਵਾਤਮਾ ਨੂੰ, ਬਹੁਤ ਸਤਾਉਂਦੇ ਹਨ, ਅਤੇ ਦੁਖੀ ਕਰਦੇ ਹਨ। ਇਸ ਲਈ ਹੇ ਪ੍ਰਭੂ ! ਮੈਂ ਆਪ ਦੀ ਸ਼ਰਨ ਆਇਆ ਹਾਂ, ਕਿਉਂਕਿ ਆਪ ਦੀ ਓਟ, ਅਤੇ ਸਾਧੂ ਦੀ ਸੰਗਤ ਨਾਲ ਇਹ ਮਿਟ ਜਾਂਦੇ ਹਨ। ਸੰਤਾਂ ਤੋਂ ਮੰਤਰ ਲੈ ਕੇ, ਗੁਰ ਸ਼ਬਦ ਦੀ ਕਮਾਈ ਕਰਕੇ, ਨਿਰਬਾਣ ਪਦ ਦੀ ਪ੍ਰਾਪਤੀ ਹੋ ਜਾਂਦੀ ਹੈ। ਇਸ ਇਕੱਲੇ ਸ਼ਬਦ ਵਿਚ, ਗੁਰੂ ਜੀ ਨੇ ਪੰਜ ਦੋਖੀਆਂ ਦਾ ਪ੍ਰਭਾਵ, ਉਨ੍ਹਾਂ ਤੋਂ ਬਚਣ ਦੇ ਉਪਾਅ, ਅਤੇ ਇਸ ਉਪਾਅ ਕਰਨ ਦੇ ਸਿੱਟੇ ਵਜੋਂ, ਪਰਮ ਪਦ ਦੀ ਪ੍ਰਾਪਤੀ ਤਕ ਦਾ ਹਾਲ ਵਰਣਨ ਕਰ ਦਿੱਤਾ ਹੈ।

ਇਨ੍ਹਾਂ ਪੰਜ ਲੁਟੇਰਿਆਂ ਵਲੋਂ, ਜੀਵਾਤਮਾ ਅਤੇ ਇਸ ਦੇ ਸ਼ਰੀਰ ਰੂਪੀ ਘਰ ਨੂੰ, ਰੋਜ਼

ਰੋਜ਼ ਲੁਟਣ ਬਾਰੇ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ, ਆਪਣੀ ਬਾਣੀ ਵਿਚ ਇਉਂ ਫੁਰਮਾਇਆ ਹੈ-

*ਅਵਰਿ ਪੰਚ ਹਮ ਏਕ ਜਨਾ ਕਿਉ ਰਾਖਉ ਘਰ ਬਾਰੁ ਮਨਾ॥*
*ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ॥੧॥*
*ਸ੍ਰੀ ਰਾਮ ਨਾਮਾ ਉਚਰੁ ਮਨਾ॥ ਆਗੈ ਜਮ ਦਲੁ ਬਿਖਮੁ ਘਨਾ॥ ੧॥ ਰਹਾਉ॥*

(ਗਉੜੀ ਚੇਤੀ ਮ: ੧, ਪੰਨਾ ੧੫੫)

ਇਸ ਸ਼ਬਦ ਵਿਚ, ਗੁਰੂ ਨਾਨਕ ਦੇਵ ਜੀ ਨੇ, ਮਨੁੱਖ ਨੂੰ, ਬਹੁਤ ਸੁੰਦਰ ਢੰਗ ਨਾਲ ਸਮਝਾਇਆ ਹੈ, ਕਿ ਜੀਵਾਤਮਾ ਵਿਚਾਰੀ ਇਕੱਲੀ ਹੈ, ਅਤੇ ਉਸਦੇ ਸਰੀਰ ਰੂਪੀ ਘਰ ਨੂੰ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਪੰਜ ਲੁਟੇਰੇ, ਲਗਾਤਾਰ ਲੁਟੀ ਜਾ ਰਹੇ ਹਨ, ਘਰ ਨੂੰ ਇਨ੍ਹਾਂ ਲੁਟੇਰਿਆਂ ਤੋਂ ਕਿਵੇਂ ਬਚਾਇਆ ਜਾਵੇ, ਕਿਸ ਅਗੇ ਪੁਕਾਰ ਕੀਤੀ ਜਾਵੇ ? ਇਸ ਪ੍ਰਸ਼ਨ ਦਾ ਉਤਰ ਅਗਲੀਆਂ ਤੁਕਾਂ ਵਿਚ ਦਿੰਦੇ ਹੋਏ, ਮਨ ਨੂੰ ਸੰਬੋਧਨ ਕਰਕੇ ਸਮਝਾਉਂਦੇ ਹਨ ਕਿ ਹੇ ਮਨਾ, ਰਾਮ ਨਾਮ ਉਚਾਰਨ ਕਰ, ਅਗੇ ਜਮਾਂ ਦਾ ਦਲ ਹੋਰ ਵੀ ਭਿਆਨਕ ਹੈ। ਜਦੋਂ ਇਹ ਸਰੀਰ ਰੂਪੀ ਘਰ ਢਹਿ ਗਿਆ, ਤਾਂ ਜਮਾਂ ਨੇ, ਇਕੱਲੀ ਆਤਮਾ ਨੂੰ ਹੀ ਸੰਗਲ ਨਾਲ ਬੰਨ੍ਹ ਲੈਣਾ ਹੈ, ਇਹ ਪੰਜ ਲੁਟੇਰੇ ਤਾਂ ਪਹਿਲਾਂ ਹੀ ਭੱਜ ਜਾਣੇ ਹਨ।

ਇਨ੍ਹਾਂ ਪੰਜਾਂ ਨੂੰ, ਗੁਰੂ ਅਮਰਦਾਸ ਜੀ ਨੇ, ਆਪਣੀ ਬਾਣੀ ਵਿਚ ਪੰਜ ਚੋਰ ਕਿਹਾ ਹੈ, ਜੋ ਅੰਮ੍ਰਿਤ ਨੂੰ ਲੁਟ ਰਹੇ ਹਨ, ਪਰ ਮਨਮੁਖ ਬੰਦੇ ਨੂੰ ਸਮਝ ਨਹੀਂ ਹੈ, ਅਤੇ ਨ ਹੀ ਕੋਈ ਉਸ ਦੀ ਪੁਕਾਰ ਸੁਣਦਾ ਹੈ, ਆਪ ਦੇ ਬਚਨ ਹਨ -

*ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹ ਅਹੰਕਾਰਾ॥*
*ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ॥*

(ਸੋਰਠਿ ਮ: ੩, ਪੰਨਾ ੬੦੦)

ਅਸਲ ਵਿਚ, ਇਨ੍ਹਾਂ ਪੰਜਾਂ ਦੇ ਪ੍ਰਭਾਵ ਤੋਂ, ਕੋਈ ਵੀ ਬਚ ਨਹੀਂ ਸਕਿਆ। ਇਥੋਂ ਤਕ, ਕਿ ਬਹੁਤ ਸਿਆਣੇ ਅਤੇ ਚਤੁਰ ਪੁਰਸ਼ ਵੀ, ਇਨ੍ਹਾਂ ਤੋਂ ਬਚ ਨਹੀਂ ਸਕੇ। ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ-

*ਚਾਰਿ ਬਰਨ ਚਉਹਾ ਕੇ ਮਰਦਨ ਖਟੁ ਦਰਸਨ ਕਰ ਤਲੀ ਰੇ॥*
*ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ॥ ੧॥*
*ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ॥*
*ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ॥ ੧॥ ਰਹਾਉ॥*

(ਆਸਾ ਮ: ੫, ਪੰਨਾ ੪੦੪)

ਅਰਥਾਤ, ਖੱਤਰੀ, ਬ੍ਰਾਹਮਣ, ਵੈਸ਼, ਸ਼ੂਦਰ ਚੌਹਾਂ ਵਰਨਾਂ ਦੇ ਸ੍ਰੇਸ਼ਟ ਪੁਰਸ਼, ਜਿਨ੍ਹਾਂ

ਕੋਲ ਛੇ ਸ਼ਾਸਤਰਾਂ ਦੀ ਵਿਦਿਆ ਹੈ, ਉਨ੍ਹਾਂ ਨੂੰ ਵੀ, ਇਨ੍ਹਾਂ ਪੰਜਾਂ ਨੇ ਛਲ ਲਿਆ ਹੈ। ਐਸਾ ਕੌਣ ਬਲੀ ਹੈ, ਜਿਸਨੇ ਇਨ੍ਹਾਂ ਪੰਜ ਸੂਰਬੀਰਾਂ ਨੂੰ ਜਿਤ ਲਿਆ ਹੈ। ਇਸ ਕਲਜੁਗ ਵਿਚ, ਉਹ ਹੀ ਸੂਰਮਾ ਹੈ, ਜਿਸ ਨੇ ਇਨ੍ਹਾਂ ਪੰਜਾਂ ਨੂੰ ਮਾਰ ਲਿਆ ਹੈ। ਇਨ੍ਹਾਂ ਪੰਜਾਂ ਵਿਕਾਰਾਂ ਦੇ ਭਿਆਨਕ ਪ੍ਰਭਾਵ ਨੂੰ, ਭਗਤ ਰਵਿਦਾਸ ਜੀ ਨੇ ਵੀ ਆਪਣੀ ਬਾਣੀ ਵਿਚ ਪ੍ਰਗਟ ਕੀਤਾ ਹੈ। ਆਪ ਫੁਰਮਾਉਂਦੇ ਹਨ ਕਿ ਹਿਰਨ, ਮਛਲੀ, ਭੌਰਾ, ਪਤੰਗਾ ਅਤੇ ਹਾਥੀ, ਇਨ੍ਹਾਂ ਵਿਚ ਇਕ-ਇਕ ਦੋਸ਼ ਸੀ, ਹਿਰਨ ਨੂੰ ਕੰਨ ਰਸ, ਮੱਛੀ ਨੂੰ ਜੀਭ ਰਸ, ਭੌਰੇ ਨੂੰ ਸੁਗੰਧੀ ਦਾ ਰਸ, ਪਤੰਗੇ ਨੂੰ ਦੇਖਣ ਦਾ ਸ਼ੌਕ ਅਤੇ ਹਾਥੀ ਨੂੰ ਕਾਮ ਦਾ ਰਸ, ਇਸ ਇਕ-ਇਕ ਦੋਸ਼ ਦੇ ਕਾਰਨ ਇਹ ਪੰਜੇ ਬਿਨਾਸ ਹੋ ਗਏ। ਪਰ ਵਿਚਾਰਾ ਮਨੁੱਖ, ਜਿਸ ਵਿਚ ਪੰਜ ਦੋਸ਼ ਹਨ, ਉਸ ਦੇ ਬਚਾਅ ਦੀ ਕੀ ਆਸ ਹੋ ਸਕਦੀ ਹੈ ? ਆਪ ਦੇ ਬਚਨ ਹਨ -

*ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥*
*ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥ ੧॥*

(ਆਸਾ ਸ੍ਰੀ ਰਵਿਦਾਸ ਜੀ, ਪੰਨਾ ੪੮੬)

ਇਹ ਪੰਜ ਅਸਾਧ ਦੋਸ਼, ਜੋ ਮਨੁੱਖ ਨੂੰ ਚੰਬੜੇ ਹੋਏ ਹਨ, ਜੇ ਇਹ ਵਿਚਾਰ ਕੀਤੀ ਜਾਏ, ਕਿ ਇਹ ਮਨੁੱਖ ਵਿਚ ਕਿਥੋਂ ਆ ਗਏ ? ਤਾਂ ਬਾਣੀ ਵਿਚ ਹਜ਼ੂਰ ਕਿਰਪਾ ਕਰਦੇ ਹਨ, ਕਿ ਇਹ ਉਸ ਪਰਮਾਤਮਾ ਦੀ ਆਪਣੀ ਖੇਡ ਹੈ। ਉਸਨੇ ਆਪ ਹੀ ਮਨੁੱਖ ਵਿਚ ਇਹ ਪਾਏ ਹਨ। ਗੁਰੂ ਨਾਨਕ ਦੇਵ ਜੀ ਨੇ, ਸੰਸਾਰ ਦੀ ਉਤਪੱਤੀ ਹੀ ਹਉਮੈ ਤੋਂ ਹੋਈ ਦੱਸੀ ਹੈ। ਜਦੋਂ ਜੋਗੀਆਂ ਨੇ ਉਨ੍ਹਾਂ ਨੂੰ ਪੁਛਿਆ ਕਿ ਸੰਸਾਰ ਕਿਵੇਂ ਉਪਜਦਾ ਹੈ, ਤੇ ਕਿਵੇਂ ਬਿਨਸ ਜਾਂਦਾ ਹੈ ? ਤਾਂ ਗੁਰੂ ਨਾਨਕ ਦੇਵ ਜੀ ਨੇ, ਸਿਧ ਗੋਸਟਿ ਵਿਚ, ਉਨ੍ਹਾਂ ਦਾ ਪ੍ਰਸ਼ਨ, ਤੇ ਆਪਣਾ ਉੱਤਰ ਇਸ ਪ੍ਰਕਾਰ ਦਰਸਾਇਆ ਹੈ-

*ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ ਕਿਤੁ ਕਿਤੁ ਦੁਖਿ ਬਿਨਸਿ ਜਾਈ॥*
*ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ॥*

(ਰਾਮਕਲੀ ਮ: ੧, ਪੰਨਾ ੯੪੬)

ਜਿਸ ਸੰਸਾਰ ਦੀ ਰਚਨਾ ਹੀ, ਹਉਮੈ ਤੋਂ ਹੋਈ ਹੈ, ਉਸ ਵਿਚ ਮਨੁੱਖ, ਹਉਮੈ ਆਦਿ ਵਿਕਾਰਾਂ ਤੋਂ ਕਿਵੇਂ ਬਚ ਸਕਦਾ ਹੈ ? ਹੁਣ ਕਿਉਂਕਿ ਅਸੀਂ, ਕਲਜੁਗ ਦੇ ਸਮੇਂ ਵਿਚੋਂ ਲੰਘ ਰਹੇ ਹਾਂ, ਇਸ ਲਈ ਇਨ੍ਹਾਂ ਪੰਜਾਂ ਦਾ ਵਾਧਾ ਸੁਭਾਵਕ ਹੀ ਹੈ। ਗੁਰੂ ਰਾਮਦਾਸ ਜੀ, ਕਲਜੁਗ ਵਿਚ, ਇਨ੍ਹਾਂ ਪੰਜ ਵਿਕਾਰਾਂ ਦੇ ਵਾਧੇ ਬਾਰੇ ਫੁਰਮਾਉਂਦੇ ਹਨ -

*ਕਲਿਜੁਗ ਮਹਿ ਧੜੇ ਪੰਚ ਚੋਰ ਝਗੜਾਏ॥*
*ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਵਧਾਏ॥*

(ਆਸਾ ਮ: ੪, ਪੰਨਾ ੩੬੬)

ਕਾਮ ਆਦਿ ਪੰਜ ਵਿਕਾਰ, ਮਨੁੱਖੀ ਮਨ ਦੇ ਭਾਵ ਜਾਂ ਜਜ਼ਬੇ ਹਨ। ਇਨ੍ਹਾਂ ਪੰਜਾਂ ਦੀ, ਮਨ ਉੱਤੇ ਜਿੰਨੀ ਜ਼ਿਆਦਾ ਪਕੜ ਹੋਵੇਗੀ, ਜਾਂ ਇਉਂ ਕਹੋ ਕਿ ਜਿੰਨੀ ਵਿਕਾਰਾਂ ਦੀ ਮੈਲ, ਜ਼ਿਆਦਾ ਹੋਵੇਗੀ, ਉਨਾ ਹੀ ਉਹ ਮਨੁੱਖ ਵਧੇਰੇ ਦੁਖੀ, ਅਤੇ ਪਰਮਾਤਮਾ ਤੋਂ ਜ਼ਿਆਦਾ ਦੂਰ ਹੋਵੇਗਾ। ਇਸ ਮੈਲ ਨੂੰ ਉਤਾਰਨ ਲਈ, ਮਨੁੱਖ ਜਪੁ, ਤਪ, ਤੀਰਥ, ਸੰਜਮ ਆਦਿ, ਕਈ ਪ੍ਰਕਾਰ ਦੇ ਕਰਮ ਕਾਂਡਾਂ ਦਾ ਸਹਾਰਾ ਲੈਂਦਾ ਹੈ, ਪਰ ਇਹ ਮੈਲ ਉਤਰਨ ਦੇ ਥਾਂ, ਹੋਰ ਚੜ੍ਹ ਜਾਂਦੀ ਹੈ। ਬਾਣੀ ਵਿਚ ਫੁਰਮਾਨ ਹੈ –

*ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ॥*
*ਬਹੁ ਬਿਧਿ ਕਰਮ ਕਮਾਵਦੇ ਦੂਣੀ ਮਲੁ ਲਾਗੀ ਆਇ॥*

(ਸਿਰੀਰਾਗੁ ਮ: ੩, ਪੰਨਾ ੩੯)

ਵਿਕਾਰਾਂ ਦੀ ਇਹ ਮੈਲ, ਕੇਵਲ ਮਨ ਨੂੰ ਹੀ ਦੁਖੀ ਨਹੀਂ ਕਰਦੀ, ਸਗੋਂ ਹੌਲੀ ਹੌਲੀ ਸਰੀਰ ਨੂੰ ਵੀ ਗਾਲ ਦਿੰਦੀ ਹੈ। ਬਾਣੀ ਵਿਚ ਫੁਰਮਾਨ ਹੈ, ਕਿ ਜਿਵੇਂ ਸੋਹਾਗਾ, ਸੋਨੇ ਨੂੰ ਢਾਲ ਦਿੰਦਾ ਹੈ, ਇਸੇ ਤਰ੍ਹਾਂ ਕਾਮ, ਕ੍ਰੋਧ ਸਰੀਰ ਨੂੰ ਗਾਲ ਦਿੰਦੇ ਹਨ, ਹਜ਼ੂਰ ਦੇ ਬਚਨ ਹਨ–

*ਕਾਮੁ ਕ੍ਰੋਧੁ ਕਾਇਆ ਕਉ ਗਾਲੈ॥*
*ਜਿਉ ਕੰਚਨ ਸੋਹਾਗਾ ਢਾਲੈ॥*

(ਰਾਮਕਲੀ ਮ: ੧, ਪੰਨਾ ੯੩੨)

ਜ਼ਿਆਦਾ ਕ੍ਰੋਧ ਪੈਦਾ ਹੋਣ ਨਾਲ, ਕਈ ਮਾਨਸਿਕ ਤੇ ਸਰੀਰਕ ਬੀਮਾਰੀਆਂ ਲੱਗ ਜਾਂਦੀਆਂ ਹਨ। ਇਸੇ ਲਈ ਬਾਣੀ ਵਿਚ ਕ੍ਰੋਧ ਚੰਡਾਲ ਕਿਹਾ ਗਿਆ ਹੈ –

*ਓਨਾ ਪਾਸਿ ਦੁਆਸਿ ਨ ਭਿਟੀਐ*
*ਜਿਨ ਅੰਤਰਿ ਕ੍ਰੋਧੁ ਚੰਡਾਲ॥੩॥*

(ਸਿਰੀਰਾਗੁ ਮ: ੪, ਪੰਨਾ ੪੦)

ਕਾਮ ਅਤੇ ਕ੍ਰੋਧ ਵਾਂਗ ਹੀ ਲੋਭ ਵੀ, ਮਨੁੱਖ ਨੂੰ ਸੁਖ ਦੇ ਥਾਂ ਦੁਖ ਹੀ ਦਿੰਦਾ ਹੈ, ਕਿਉਂਕਿ ਲੋਭ ਦੀ ਭਾਵਨਾ ਕਦੇ ਤ੍ਰਿਪਤ ਨਹੀਂ ਹੁੰਦੀ। ਇਸੇ ਲਈ ਗੁਰੂ ਨਾਨਕ ਦੇਵ ਜੀ ਨੇ, ਲੋਭ ਨੂੰ "ਲਬ ਕੁਤਾ" ਕਿਹਾ ਹੈ। ਲੱਖਾਂ, ਕਰੋੜਾਂ ਜੋੜ ਕੇ ਵੀ ਮਨ ਤ੍ਰਿਪਤ ਨਹੀਂ ਹੁੰਦਾ। ਬਾਣੀ ਵਿਚ ਫੁਰਮਾਨ ਹੈ।

*ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ॥ ੧॥ ਰਹਾਉ॥*
*ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ॥*
*ਪਰੈ ਪਰੈ ਹੀ ਕਉ ਲੁਝੀ ਹੇ॥੧॥*

(ਗਉੜੀ ਮ: ੫, ਪੰਨਾ ੨੧੩)



ਕਾਮ, ਕ੍ਰੋਧ ਅਤੇ ਲੋਭ ਤੋਂ ਬਾਅਦ, ਮਨੁੱਖੀ ਸਰੀਰ ਵਿਚ ਇਕ ਹੋਰ ਦੋਸ਼ ਹੈ, ਮੋਹ ਦਾ। ਇਹ ਦੋਸ਼, ਮਨੁੱਖ ਨੂੰ ਜੂਨਾਂ ਦੇ ਚੱਕਰ ਵਿਚ ਪਾਈ ਫਿਰਦਾ ਹੈ। ਮਨੁੱਖ ਮੋਹ ਦੇ ਕਾਰਨ ਹੀ, ਬਹੁਤ ਪੁੱਠੇ ਸਿੱਧੇ ਕੰਮ ਕਰਦਾ ਹੈ, ਤੇ ਪਾਪ ਕਮਾਉਂਦਾ ਹੈ। ਗੁਰਬਾਣੀ ਵਿਚ ਫੁਰਮਾਨ ਹੈ, ਕਿ ਇਸ ਮੋਹ ਦੇ ਕਾਰਨ ਹੀ ਸੰਸਾਰ ਡੁੱਬਾ ਹੈ -

*ਏਤੁ ਮੋਹਿ ਡੂਬਾ ਸੰਸਾਰੁ॥ ਗੁਰਮੁਖਿ ਕੋਈ ਉਤਰੈ ਪਾਰਿ॥ ੩॥*
*ਏਤੁ ਮੋਹਿ ਫਿਰਿ ਜੂਨੀ ਪਾਹਿ॥ ਮੋਹੇ ਲਾਗਾ ਜਮ ਪੁਰਿ ਜਾਹਿ॥ ੪॥*

(ਆਸਾ ਮ: ੧, ਪੰਨਾ ੩੫੬)

ਪੰਜ ਦੁਸ਼ਮਣਾਂ ਵਿਚੋਂ ਸਭ ਤੋਂ ਵੱਡਾ ਮਨੁੱਖ ਦਾ ਵੈਰੀ ਹੈ, ਅਹੰਕਾਰ। ਹਉਮੈ ਦੇ ਕਾਰਨ ਹੀ, ਦੂਜੇ ਦੋਸ਼ ਪੈਦਾ ਹੁੰਦੇ ਹਨ। ਕਿਸੇ ਦੀ ਹਉਮੈ ਨੂੰ ਸੱਟ ਵੱਜਦੀ ਹੈ, ਤਾਂ ਕ੍ਰੋਧ ਪੈਦਾ ਹੁੰਦਾ ਹੈ। ਆਪਣੀ ਹਉਮੈ ਨੂੰ ਤ੍ਰਿਪਤ ਕਰਨ ਲਈ ਹੀ, ਮਨੁੱਖ ਲੋਭ ਕਰਦਾ ਹੈ। ਇਸੇ ਲਈ ਹਉਮੈ ਨੂੰ ਬਾਣੀ ਵਿਚ ਬਹੁਤ ਵੱਡਾ ਰੋਗ ਕਿਹਾ ਗਿਆ ਹੈ। ਦੂਜੇ ਦੋਸ਼ਾਂ ਵਾਂਗ, ਹਉਮੈ ਵੀ ਕਰਤੇ ਨੇ ਆਪ ਹੀ ਮਨੁੱਖ ਵਿਚ ਪਾਈ ਹੈ। ਬਾਣੀ ਵਿਚ ਫੁਰਮਾਨ ਹੈ-

*ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ॥*

(ਮਾਰੂ ਮ: ੫, ਪੰਨਾ ੯੯੯)

ਜਿਸ ਨੇ ਇਹ ਰਚਨਾ ਰਚੀ ਹੈ, ਉਸ ਨੇ ਨਾਲ ਹੀ ਹਉਮੈ ਪਾ ਦਿੱਤੀ ਹੈ। ਜਿੰਨੀ ਕਿਸੇ ਵਿਚ ਹਉਮੈ ਵੱਧ ਹੁੰਦੀ ਹੈ, ਉਨਾ ਹੀ ਉਹ ਆਤਮਕ ਤੌਰ ਤੇ ਨਿਰਬਲ ਤੇ ਪਰਮਾਤਮਾ ਤੋਂ ਦੂਰ ਹੁੰਦਾ ਹੈ। ਆਤਮਾ ਅਤੇ ਪਰਮਾਤਮਾ ਦਾ ਵਾਸਾ ਇਕੋ ਥਾਂ ਹੁੰਦੇ ਹੋਏ ਵੀ ਉਹ, ਹਉਮੈ ਕਾਰਨ ਦੂਰ ਹੋ ਜਾਂਦੇ ਹਨ। ਹਜ਼ੂਰ ਫੁਰਮਾਉਂਦੇ ਹਨ-

*ਅੰਤਰਿ ਅਲਖੁ ਨ ਜਾਈ ਲਖਿਆ*
*ਵਿਚਿ ਪੜਦਾ ਹਉਮੈ ਪਾਈ॥*
*ਮਾਇਆ ਮੋਹਿ ਸਭੋ ਜਗੁ ਸੋਇਆ*
*ਇਹੁ ਭਰਮੁ ਕਹਹੁ ਕਿਉ ਜਾਈ॥ ੧॥*
*ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ*
*ਮਿਲਿ ਬਾਤ ਨ ਕਰਤੇ ਭਾਈ॥*
*ਏਕ ਬਸਤੁ ਬਿਨੁ ਪੰਚ ਦੁਹੇਲੇ*
*ਓਹ ਬਸਤੁ ਅਗੋਚਰ ਠਾਈ॥ ੨॥*

(ਗਉੜੀ ਪੂਰਬੀ ਮ: ੫, ਪੰਨਾ ੨੦੫)

ਹਉਮੈ ਦੀ ਕੰਧ ਹੀ, ਇਕੋ ਘਰ ਵਿਚ ਵਸਦੇ ਆਤਮਾ, ਪਰਮਾਤਮਾ ਨੂੰ ਆਪਸ ਵਿਚ

ਗੱਲ ਨਹੀਂ ਕਰਨ ਦਿੰਦੀ। ਇਨ੍ਹਾਂ ਪੰਜਾਂ ਦੂਤਾਂ ਨੇ ਹੀ ਜੀਵਾਤਮਾ ਨੂੰ ਪਰਮਾਤਮਾ ਤੋਂ ਵਿਛੋੜਿਆ ਹੈ। ਗੁਰਬਾਣੀ ਵਿਚ, ਹਜ਼ੂਰ ਦੇ ਬਚਨ ਹਨ-

*ਪੰਚ ਦੂਤ ਮਿਲਿ ਪਿਰਹੁ ਵਿਛੋੜੀ॥*
*ਭ੍ਰਮਿ ਭ੍ਰਮਿ ਰੋਵੈ ਹਾਥ ਪਛੋੜੀ॥੩॥*

(ਆਸਾ ਮ: ੫, ਪੰਨਾ ੩੭੫)

ਜਿੰਨੀ ਦੇਰ ਜੀਵਾਤਮਾ, ਪਰਮਾਤਮਾ ਤੋਂ ਵਿਛੜੀ ਹੈ, ਉਨੀ ਦੇਰ ਇਸ ਨੂੰ ਸੁਖ ਨਹੀਂ ਮਿਲ ਸਕਦਾ, ਚਾਹੇ ਕਿੰਨੇ ਹੀ ਜਤਨ, ਸੁਖ ਪ੍ਰਾਪਤੀ ਦੇ ਮਨੁੱਖ ਕਰ ਲਵੇ। ਇਸੇ ਲਈ ਬਾਣੀ ਵਿਚ, ਮਨੁੱਖ ਜਨਮ ਦਾ ਮੂਲ ਉਦੇਸ਼, ਪ੍ਰਭੂ ਨਾਲ ਮੇਲ ਦੱਸਿਆ ਗਿਆ ਹੈ। ਪਰ ਮਨੁੱਖ, ਸਿਰਜਨਹਾਰ ਨੂੰ ਵਿਸਾਰ ਕੇ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਵਿਕਾਰਾਂ ਵਿਚ ਪੈ ਕੇ ਉਸ ਤੋਂ ਹੋਰ ਦੂਰ ਹੁੰਦਾ ਜਾ ਰਿਹਾ ਹੈ।

ਅਸਲ ਵਿਚ ਮਨੁੱਖ ਨੂੰ, ਇਕ ਬਹੁਤ ਵੱਡਾ ਭਰਮ ਹੈ। ਇਹ ਭਰਮ ਹੈ, ਮੈਂ ਅਤੇ ਮੇਰਾ ਦਾ। ਉਹ, 'ਮੈਂ' ਦੇ ਕਾਰਨ ਆਪਣੀ ਵਖਰੀ ਹੋਂਦ ਸਮਝਦਾ ਹੈ, ਅਤੇ ਆਪਣੇ ਆਪ ਨੂੰ ਪਰਮਾਤਮਾ ਤੋਂ ਵੱਖਰਾ ਸਮਝ ਕੇ, ਪਰਮਾਤਮਾ ਤੋਂ ਬਿਨਾਂ, ਬਾਕੀ ਸਭ ਕੁਝ ਨੂੰ ਆਪਣਾ ਸਮਝਦਾ ਹੈ। ਇਸੇ ਭਰਮ ਵਿਚ ਉਹ, ਆਉਂਦਾ ਜਾਂਦਾ, ਜਾਂ ਜੰਮਦਾ ਮਰਦਾ ਰਹਿੰਦਾ ਹੈ। ਬਾਣੀ ਵਿਚ ਫੁਰਮਾਨ ਹੈ -

*ਭਰਮੇ ਆਵੈ ਭਰਮੇ ਜਾਇ॥*
*ਇਹੁ ਜਗੁ ਉਪਜਿਆ ਦੂਜੈ ਭਾਇ॥*

(ਗਉੜੀ ਮ: ੩, ਪੰਨਾ ੧੬੧)

ਮੋਹ, ਮਮਤਾ, ਮਾਇਆ, ਹਉਮੈ ਆਦਿ ਹੀ, ਦੂਜਾ ਭਾਉ ਹੈ, ਅਤੇ ਇਸ ਦੂਜੇ ਭਾਉ ਨੇ ਹੀ, ਮਨੁੱਖ ਨੂੰ ਭਰਮ ਵਿਚ ਪਾਇਆ ਹੋਇਆ ਹੈ। ਕਰਤੇ ਨੇ ਮੂਲ ਵਿਚ ਮੋਹ ਪੈਦਾ ਕਰਕੇ ਜਗਤ ਉਪਾਇਆ, ਅਤੇ ਮਮਤਾ ਲਾ ਕੇ ਜੀਵ ਨੂੰ, ਭਰਮ ਭੁਲੇਖੇ ਵਿਚ ਪਾ ਦਿੱਤਾ, ਜਿਵੇਂ ਫੁਰਮਾਇਆ ਹੈ -

*ਮੂਲੁ ਮੋਹੁ ਕਰਿ ਕਰਤੈ ਜਗਤੁ ਉਪਾਇਆ॥*
*ਮਮਤਾ ਲਾਇ ਭਰਮਿ ਭੋੁਲਾਇਆ॥ ੨॥*

(ਭੈਰਉ ਮ: ੩, ਪੰਨਾ ੧੧੨੮)

ਇਸੇ ਭਰਮ ਦੇ ਕਾਰਨ ਮਨੁੱਖ, ਸੱਚ ਨੂੰ ਝੂਠ ਅਤੇ ਝੂਠ ਨੂੰ ਸੱਚ ਸਮਝੀ ਬੈਠਾ ਹੈ। ਜੋ ਨਹੀਂ ਰਹਿਣਾ, ਉਸ ਨਾਲ ਪ੍ਰੀਤ ਪਾਈ ਹੋਈ ਹੈ, ਅਤੇ ਜੋ ਅਬਿਨਾਸੀ ਹੈ, ਉਸ ਨੂੰ ਭੁਲਾ ਦਿਤਾ ਹੈ। ਇਹ ਮਨੁੱਖਾ ਸਰੀਰ, ਧੀਆਂ ਪੁੱਤਰ, ਧਨ ਦੌਲਤ ਆਦਿ ਜਿਨ੍ਹਾਂ ਨੂੰ ਇਹ ਆਪਣੇ ਸਮਝਦਾ ਹੈ, ਇਨ੍ਹਾਂ ਦਾ ਅਸਲ ਮਾਲਕ, ਇਸ ਤੋਂ ਇਕ ਖਿਨ ਵਿਚ ਖੋਹ ਲੈਂਦਾ ਹੈ। ਗੁਰੂ ਨਾਨਕ ਦੇਵ ਜੀ ਨੇ, ਮਨੁੱਖ ਦੇ ਇਸ ਭਰਮ ਨੂੰ, ਆਪਣੀ ਬਾਣੀ ਵਿਚ, ਇਸ ਤਰ੍ਹਾਂ ਵਰਣਨ

ਕੀਤਾ ਹੈ-

*ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ॥*
*ਪਰ ਕੀ ਕਉ ਅਪੁਨੀ ਕਹੈ ਅਪੁਨੋ ਨਹੀ ਭਾਇਆ॥ ੫॥*

(ਗਉੜੀ ਮ: ੧, ਪੰਨਾ ੨੨੯)

ਮਨੁੱਖੀ ਜੀਵਨ ਦਾ ਮੂਲ ਉਦੇਸ਼, ਪਰਮਾਤਮਾ ਵਿਚ ਲੀਨ ਹੋਣ ਦਾ, ਤਾਂ ਹੀ ਪੂਰਾ ਹੋ ਸਕਦਾ ਹੈ। ਜਦੋਂ ਇਹ ਭਰਮ ਟੁਟੇਗਾ। ਹਜ਼ੂਰ ਫੁਰਮਾਉਂਦੇ ਹਨ ਕਿ ਜਦੋਂ ਇਹ ਭਰਮ ਮਿਟ ਗਿਆ ਤਾਂ ਏਕੰਕਾਰ ਹੀ ਹੋ ਜਾਏਗਾ-

*ਭਰਮ ਲੋਭ ਮੋਹ ਮਾਇਆ ਵਿਕਾਰ॥ ਭ੍ਰਮ ਛੂਟੇ ਤੇ ਏਕੰਕਾਰ॥੩॥*

(ਸੂਹੀ ਮ: ੫, ਪੰਨਾ ੭੩੬)

ਇਹ ਭਰਮ ਉਦੋਂ ਤਕ ਨਹੀਂ ਟੁਟ ਸਕਦਾ, ਜਦੋਂ ਤਕ ਮਨੁੱਖ ਮੇਰਾ ਮੇਰਾ ਕਰਦਾ ਰਹੇਗਾ। ਹਜ਼ੂਰ ਦੇ ਬਚਨ ਹਨ-

*ਜਉ ਲਉ ਮੇਰੋ ਮੇਰੋ ਕਰਤੋ ਤਉ ਲਉ ਬਿਖੁ ਘੇਰੇ॥*
*ਮਨੁ ਤਨੁ ਬੁਧਿ ਅਰਪੀ ਠਾਕੁਰ ਕਉ ਤਬ ਹਮ ਸਹਜਿ ਸੋਏ॥੩॥*

(ਗਉੜੀ ਮਾਲਾ ਮ: ੫, ਪੰਨਾ ੨੧੪)

ਇਸ ਲਈ ਉਸ ਪਰਮਾਤਮਾ ਦੀ ਸ਼ਰਨ ਵਿਚ ਆ ਕੇ, ਆਪਣਾ ਸਭ ਕੁਝ ਉਸ ਨੂੰ ਅਰਪਣ ਕਰਨਾ ਹੈ। ਅਰਪਣ ਕੀ ਕਰਨਾ ਹੈ। ਇਹ ਹੈ ਹੀ ਉਸਦਾ, ਕੇਵਲ ਇਹ ਸਮਝਣਾ ਹੈ, ਕਿ ਇਹ ਮੇਰਾ ਨਹੀਂ, ਉਸਦਾ ਹੈ। ਜਦੋਂ ਇੰਨੀ ਸਮਝ ਪੈ ਗਈ, ਤਾਂ ਫਿਰ ਮੈਂ ਅਤੇ ਮੇਰਾ ਦੀ ਥਾਂ ਤੂੰ ਹੀ, ਤੂੰ ਹੀ ਅਤੇ ਤੇਰਾ-ਤੇਰਾ ਦੀ ਧੁਨ ਆਪ ਮੁਹਾਰੇ ਅੰਦਰੋਂ ਉਠੇਗੀ ਅਤੇ ਆਤਮਾ ਪਰਮਾਤਮਾ ਵਿਚ ਭੇਦ ਮਿਟ ਜਾਏਗਾ। ਪਰ ਇਹ ਸਮਝ ਵੀ, ਪੂਰੇ ਗੁਰੂ ਤੋਂ ਬਿਨਾਂ ਨਹੀਂ ਪੈ ਸਕਦੀ। ਗੁਰੂ ਗ੍ਰੰਥ ਸਾਹਿਬ ਜੀ ਪੂਰੇ ਗੁਰੂ ਹਨ, ਅਤੇ ਗੁਰਬਾਣੀ ਇਹ ਸੋਝੀ ਦੇ ਰਹੀ ਹੈ ਕਿ ਪ੍ਰਭੂ ਦੇ ਗੁਣ ਗਾਉਣ ਨਾਲ, ਸਾਧੂ ਦੀ ਸੰਗਤ ਕਰਨ ਨਾਲ, ਗੁਰ ਸ਼ਬਦ ਦੀ ਕਮਾਈ ਕਰਨ ਨਾਲ, ਮੋਹ ਮਾਇਆ ਦਾ ਭਰਮ ਕਟਿਆ ਜਾ ਸਕਦਾ ਹੈ, ਜਿਵੇਂ ਫੁਰਮਾਨ ਹੈ -

*ਗੁਣ ਗਾਵਹੁ ਪੂਰਨ ਅਬਿਨਾਸੀ ਕਾਮ ਕ੍ਰੋਧ ਬਿਖੁ ਜਾਰੇ॥*
*ਮਹਾ ਬਿਖਮੁ ਅਗਨਿ ਕੋ ਸਾਗਰੁ ਸਾਧੂ ਸੰਗਿ ਉਧਾਰੇ॥ ੧॥*
*ਪੂਰੈ ਗੁਰਿ ਮੇਟਿਓ ਭਰਮੁ ਅੰਧੇਰਾ॥ ਭਜੁ ਪ੍ਰੇਮ ਭਗਤਿ ਪ੍ਰਭੁ ਨੇਰਾ॥*

(ਸੋਰਠਿ ਮ: ੫, ਪੰਨਾ ੬੧੫)

ਵਿਕਾਰਾਂ ਦੇ ਭਰਮ ਨੂੰ ਕੱਟਣ ਲਈ, ਹੋਰ ਉੱਦਮ ਕਰਦੇ ਹੋਏ ਵੀ, ਪ੍ਰਭੂ ਅਗੇ 'ਰਾਖਹੁ ਰਾਖਨਹਾਰੇ' ਕਹਿ ਕੇ ਅਰਦਾਸ ਕਰਨੀ ਹੈ, ਕਿਉਂਕਿ ਰਖਿਆ ਉਹ ਹੀ ਕਰ ਸਕਦਾ ਹੈ।



# ਗੁਰਬਾਣੀ ਵਿਚ ਬੈਕੁੰਠ ਦਾ ਸੰਕਲਪ

ਬੈਕੁੰਠ ਦਾ ਸ਼ਾਬਦਿਕ ਅਰਥ ਹੈ, ਬੇਅੰਤ ਕਿਸਮ ਦੀ ਕੁੰਠਾ, ਜਾਂ ਮਾਇਆ ਦਾ ਸਥਾਨ। ਵਿਸ਼ਨੂੰ ਆਦਿ ਦੇਵਤਿਆਂ ਦੇ ਰਹਿਣ ਦੀ ਥਾਂ ਨੂੰ ਵੀ ਬੈਕੁੰਠ ਕਿਹਾ ਜਾਂਦਾ ਹੈ।

ਭਾਰਤੀ ਵਿਚਾਰਧਾਰਾ ਅਨੁਸਾਰ ਅਸੀਂ ਪੁਨਰਜਨਮ ਦੇ ਸਿਧਾਂਤ ਨੂੰ ਮੰਨਦੇ ਹਾਂ। ਆਦਿ ਕਾਲ ਤੋਂ ਮਨੁੱਖ ਦੇ ਮਨ ਵਿਚ, ਇਹ ਪ੍ਰਸ਼ਨ ਆਉਂਦਾ ਰਿਹਾ ਹੈ, ਕਿ ਮਰਨ ਤੋਂ ਬਾਦ ਜੀਵ ਕਿਥੇ ਜਾਂਦਾ ਹੈ, ਜਾਂ ਉਸ ਨਾਲ ਕੀ ਬੀਤਦੀ ਹੈ। ਲਗਭਗ ਸਾਰੇ ਧਰਮਾਂ ਨੇ, ਇਸ ਬਾਰੇ ਆਪਣੇ ਧਾਰਮਿਕ ਗ੍ਰੰਥਾਂ ਵਿਚ, ਵਿਚਾਰ ਕੀਤੀ ਹੈ। ਭਾਰਤ ਦੇ ਪ੍ਰਾਚੀਨ ਗ੍ਰੰਥਾਂ ਵਿਚ, ਮਨੁੱਖ ਦਾ 84 ਲੱਖ ਜੂਨਾਂ ਭੋਗਣ ਦਾ ਜ਼ਿਕਰ ਆਉਂਦਾ ਹੈ, ਅਤੇ ਗੁਰਮਤਿ ਵੀ ਇਸ ਗੱਲ ਨੂੰ ਮੰਨਦੀ ਹੈ। ਚੁਰਾਸੀ ਲੱਖ ਜੂਨਾਂ ਵਿਚੋਂ, ਮਨੁੱਖ-ਜੂਨ ਸਭ ਤੋਂ ਉੱਤਮ ਗਿਣੀ ਗਈ ਹੈ। ਇਸ ਜਨਮ ਵਿਚ ਜੀਵਾਤਮਾ ਜੋ ਕਰਮ ਕਰਦੀ ਹੈ, ਉਸਦਾ ਫਲ ਉਸਨੂੰ ਭੋਗਣਾ ਪੈਂਦਾ ਹੈ। ਪੁੰਨ, ਪਾਪ ਜਾਂ ਚੰਗੇ ਮਾੜੇ ਕਰਮਾਂ ਅਨੁਸਾਰ, ਉਸਨੂੰ ਜੋ ਫਲ ਮਿਲਦਾ ਹੈ, ਉਸਨੂੰ ਸੁਰਗ ਅਤੇ ਨਰਕ ਦਾ ਨਾਂ ਦਿੱਤਾ ਗਿਆ ਹੈ। ਵੱਖੋ-ਵੱਖ ਧਾਰਮਿਕ ਗ੍ਰੰਥਾਂ ਵਿਚ, ਸੁਰਗ ਲਈ ਬੈਕੁੰਠ, ਸੁਰਗ, ਬਹਿਸ਼ਤ ਜਾਂ ਭਿਸਤਿ ਆਦਿ ਸ਼ਬਦ ਵਰਤੇ ਗਏ ਹਨ।

ਸੁਰਗ ਜਾਂ ਬੈਕੁੰਠ ਦੀ ਕਲਪਨਾ, ਮਨੁੱਖ ਨੂੰ ਚੰਗੇ ਕਰਮ ਕਰਨ ਨੂੰ, ਪ੍ਰੇਰਿਤ ਕਰਨ ਲਈ ਕੀਤੀ ਗਈ ਹੋਵੇਗੀ। ਜਦੋਂ ਜੂਨਾਂ ਦਾ ਚੱਕਰ ਆਰੰਭ ਨਹੀਂ ਸੀ ਹੋਇਆ, ਸੰਸਾਰ ਦੀ ਉਤਪਤੀ ਨਹੀਂ ਸੀ ਹੋਈ, ਉਦੋਂ ਨਰਕ ਸੁਰਗ ਵੀ ਨਹੀਂ ਸੀ। ਗੁਰਬਾਣੀ ਵਿਚ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ -

*ਨਾ ਤਦਿ ਸੁਰਗੁ ਮਛੁ ਪਇਆਲਾ॥ ਦੋਜਕੁ ਭਿਸਤੁ ਨਹੀ ਖੈ ਕਾਲਾ॥*

*ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ॥੩॥*

(ਮਾਰੂ ਮ: ੧, ਪੰਨਾ ੧੦੩੫)

ਭਾਰਤ ਦੇ ਪ੍ਰਾਚੀਨ ਧਾਰਮਿਕ ਗ੍ਰੰਥਾਂ ਵਿਚ, ਸੁਰਗ ਅਤੇ ਨਰਕ ਦੀ ਐਸੀ ਤਸਵੀਰ ਪੇਸ਼ ਕੀਤੀ ਗਈ ਹੈ, ਕਿ ਕੋਈ ਵੀ ਮਨੁੱਖ, ਉਸਨੂੰ ਪੜ੍ਹ ਸੁਣ ਕੇ ਨਰਕ ਭੋਗਣ ਤੋਂ ਡਰਦਾ ਹੈ, ਕਿਉਂਕਿ ਨਰਕ ਨੂੰ, ਦੁੱਖਾਂ ਦਾ ਘਰ ਦੱਸਿਆ ਗਿਆ ਹੈ। ਇਸਦੇ ਉਲਟ ਸੁਰਗ ਵਿਚ, ਪ੍ਰਾਪਤ ਹੋਣ ਵਾਲੇ ਸੁਖਾਂ ਨੂੰ ਜਾਣ ਕੇ, ਹਰ ਕੋਈ ਸੁਰਗ ਦੀ ਕਾਮਨਾ ਕਰਦਾ ਹੈ। ਸੁਰਗ ਦੀ ਪ੍ਰਾਪਤੀ ਲਈ ਧਾਰਮਿਕ ਗ੍ਰੰਥਾਂ ਵਿਚ ਅਨੇਕ ਪ੍ਰਕਾਰ ਦੇ ਸਾਧਨ ਦੱਸੇ ਗਏ ਹਨ, ਜਿਵੇਂ ਦਾਨ,

ਪੁੰਨ, ਪੂਜਾ, ਪਾਠ, ਵਰਤ ਨੇਮ ਆਦਿ। ਪਰ ਗੁਰਮਤਿ ਵਿਚ ਅਜਿਹੇ ਕਰਮ-ਕਾਂਡਾਂ ਦਾ ਖੰਡਨ ਕੀਤਾ ਗਿਆ ਹੈ। ਗੁਰਬਾਣੀ ਵਿਚ ਤਾਂ, ਜੋ ਧਾਰਮਿਕ ਆਗੂ, ਮਨੁੱਖ ਨੂੰ ਦਾਨ ਆਦਿ ਦੀ ਪ੍ਰੇਰਨਾ ਕਰਕੇ, ਸੁਰਗ ਦੇ ਰਿਹਾ ਹੈ, ਉਸ ਬਾਰੇ ਇਉਂ ਲਿਖਿਆ ਗਿਆ ਹੈ -

*ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ॥*

*ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ॥*

(ਵਾਰ ਮਲਾਰ ਮ: ੧, ਪੰਨਾ ੧੨੯੦)

ਗੁਰਮਤਿ ਵੀ ਭਾਵੇਂ ਮਨੁੱਖ ਨੂੰ ਬੁਰੇ ਕਰਮਾਂ ਤੋਂ ਹੋੜਦੀ, ਅਤੇ ਸ਼ੁਭ ਕਰਮ ਕਰਨ ਲਈ ਪ੍ਰੇਰਦੀ ਹੈ, ਪਰ ਗੁਰਮਤਿ ਅਨੁਸਾਰ ਮਨੁੱਖ ਦਾ ਅੰਤਿਮ ਟੀਚਾ, ਸੁਰਗ ਦੀ ਪ੍ਰਾਪਤੀ ਨਹੀਂ ਹੈ। ਗੁਰਮਤਿ ਅਨੁਸਾਰ ਸੁਰਗ ਜਾਂ ਬੈਕੁੰਠ ਦਾ ਸੰਕਲਪ ਹੀ, ਦੂਜੇ ਧਰਮਾਂ ਨਾਲੋਂ ਵੱਖਰਾ ਹੈ। ਚੰਗੇ ਕਰਮਾਂ ਦੇ ਫਲ ਵਜੋਂ, ਮੌਤ ਤੋਂ ਬਾਅਦ, ਕੁਝ ਨਿਸ਼ਚਿਤ ਸਮੇਂ ਲਈ, ਸੁਰਗ ਦੇ ਸੁਖ ਭੋਗਣ ਨਾਲ, ਜੀਵਾਤਮਾ ਦੇ ਦੁੱਖਾਂ ਦਾ ਅੰਤ ਨਹੀਂ ਹੁੰਦਾ। ਸੁਰਗ ਦਾ ਸੁਖ ਥੋੜੇ ਚਿਰ ਲਈ ਹੁੰਦਾ ਹੈ, ਸਦੀਵੀ ਨਹੀਂ, ਅਤੇ ਸੁਰਗ ਤੋਂ ਬਾਅਦ ਜੀਵ ਫਿਰ ਜਨਮ ਲੈਂਦਾ ਹੈ, ਤੇ ਦੁਖ ਭੋਗਦਾ ਹੈ। ਇਸੇ ਲਈ ਸੁਰਗ ਪ੍ਰਾਪਤੀ ਦੇ ਸਾਧਨ, ਹੋਮ, ਜੱਗ, ਤੀਰਥ ਆਦਿ ਬਾਰੇ ਗੁਰਬਾਣੀ ਵਿਚ ਫੁਰਮਾਨ ਹੈ

*ਹੋਮ ਜਗ ਤੀਰਥ ਕੀਏ ਬਿਚਿ ਹਉਮੈ ਬਧੇ ਬਿਕਾਰ॥*

*ਨਰਕੁ ਸੁਰਗੁ ਦੁਇ ਭੁੰਚਨਾ ਹੋਇ ਬਹੁਰਿ ਬਹੁਰਿ ਅਵਤਾਰ॥੨॥*

(ਗਉੜੀ ਮਾਲਵਾ ਮ: ੫, ਪੰਨਾ ੨੧੪)

ਗੁਰਮਤਿ ਅਨੁਸਾਰ ਮਨੁੱਖ, ਇਸ ਸੰਸਾਰ ਵਿਚ ਰਜੋ, ਤਮੋ, ਸਤੋ ਆਦਿ ਤਿੰਨਾਂ ਗੁਣਾਂ ਅਨੁਸਾਰ ਕਰਮ ਕਰਦਾ ਹੋਇਆ, ਨਰਕ ਸੁਰਗ ਭੋਗਦਾ ਹੋਇਆ, ਬਾਰ-ਬਾਰ ਜਨਮ ਲੈਂਦਾ ਹੈ, ਜਿਵੇਂ ਫੁਰਮਾਨ ਹੈ -

*ਤ੍ਰਿਹੁ ਗੁਣ ਮਹਿ ਵਰਤੈ ਸੰਸਾਰਾ॥*

*ਨਰਕ ਸੁਰਗ ਫਿਰਿ ਫਿਰਿ ਅਉਤਾਰਾ॥ ੩॥*

(ਆਸਾ ਮ: ੫, ਪੰਨਾ ੩੮੯)

ਵੇਦਾਂ, ਸ਼ਾਸਤਰਾਂ ਵਿਚ ਜੋ ਪਾਪ ਪੁੰਨ ਦੀ ਵੀਚਾਰ ਹੈ, ਉਸ ਦਾ ਫਲ ਵੀ ਨਰਕ ਸੁਰਗ ਅਤੇ ਬਾਰ-ਬਾਰ ਜਨਮ ਦੇ ਰੂਪ ਵਿਚ ਹੀ ਮਿਲਦਾ ਹੈ। ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ-

*ਸਾਸਤ੍ਰ ਬੇਦ ਪਾਪ ਪੁੰਨ ਵੀਚਾਰ॥*

*ਨਰਕਿ ਸੁਰਗਿ ਫਿਰਿ ਫਿਰਿ ਅਉਤਾਰ॥੨॥*

(ਆਸਾ ਮ: ੫, ਪੰਨਾ ੩੮੫)

ਤ੍ਰੈ ਗੁਣੀ ਮਾਇਆ ਬਿਨਸਨਹਾਰ ਹੈ, ਇਸ ਲਈ ਇੰਦਰਪੁਰੀ, ਬ੍ਰਹਮਪੁਰੀ ਅਤੇ ਸ਼ਿਵਪੁਰੀ ਦਾ ਵਾਸ ਵੀ ਸਦੀਵੀ ਨਹੀਂ ਰਹਿਣਾ। ਗੁਰਬਾਣੀ ਵਿਚ ਫੁਰਮਾਨ ਹੈ-

*ਇੰਦ੍ਰ ਪੁਰੀ ਮਹਿ ਸਰਪਰ ਮਰਣਾ॥*
*ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ॥*
*ਸਿਵ ਪੁਰੀ ਕਾ ਹੋਇਗਾ ਕਾਲਾ॥*
*ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ॥੨॥*

(ਗਉੜੀ ਮ: ੫, ਪੰਨਾ ੨੩੭)

ਜਿਹੜਾ ਸੁਖ, ਸਦਾ ਨਹੀਂ ਰਹਿਣਾ, ਉਸਦੀ ਪ੍ਰਾਪਤੀ ਲਈ ਉੱਦਮ ਕਰਨਾ, ਉਸਦੀ ਕਾਮਨਾ ਕਰਨੀ, ਨਿਸਫਲ ਹੈ। ਇਸੇ ਲਈ ਗੁਰਮਤਿ, ਮਨੁੱਖ ਨੂੰ ਸੁਰਗ ਦੀ ਕਾਮਨਾ ਨਾ ਕਰਨ, ਅਤੇ ਨਰਕ ਤੋਂ ਨਾ ਡਰਨ ਲਈ ਪ੍ਰੇਰਦੀ ਹੈ, ਜਿਵੇਂ ਫੁਰਮਾਨ ਹੈ-

*ਸੁਰਗ ਬਾਸੁ ਨ ਬਾਛੀਐ ਡਰੀਐ ਨ ਨਰਕਿ ਨਿਵਾਸੁ॥*
*ਹੋਨਾ ਹੈ ਸੋ ਹੋਈ ਹੈ ਮਨਹਿ ਨ ਕੀਜੈ ਆਸ॥੧॥*

(ਗਉੜੀ ਪੂਰਬੀ ਕਬੀਰ ਜੀ, ਪੰਨਾ ੩੩੭)

ਗੁਰਬਾਣੀ, ਆਸਾਂ ਨੂੰ ਤਿਆਗ ਕੇ, ਪ੍ਰਭੂ ਦੀ ਰਜ਼ਾ ਵਿਚ ਰਹਿਣ ਦਾ ਉਪਦੇਸ਼ ਦਿੰਦੀ ਹੈ। ਪ੍ਰਭੂ ਦੀ ਰਜ਼ਾ ਵਿਚ ਰਹਿੰਦੇ ਹੋਏ, ਕਾਮਨਾ ਤੋਂ ਰਹਿਤ, ਨਿਸ਼ਕਾਮ ਕਰਮ ਕਰਦੇ ਹੋਏ ਪ੍ਰਾਣੀ, ਸਦੀਵੀ ਸੁਖ ਪ੍ਰਾਪਤ ਕਰ ਸਕਦਾ ਹੈ। ਗੁਰਮਤਿ ਅਨੁਸਾਰ, ਜੋ ਗਿਆਨਵਾਨ ਹੈ, ਜਿਸ ਨੂੰ ਸੋਝੀ ਹੈ, ਉਹ ਨਾ ਬੈਕੁੰਠ ਚਾਹੁੰਦਾ ਹੈ ਅਤੇ ਨਾ ਮੁਕਤੀ, ਕਿਉਂਕਿ ਇਹ ਸਦੀਵੀ ਸੁਖ ਨਹੀਂ ਦੇ ਸਕਦੇ। ਗੁਰਬਾਣੀ ਵਿਚ ਫੁਰਮਾਨ ਹੈ -

*ਕਈ ਬੈਕੁੰਠ ਨਾਹੀ ਲਵੈ ਲਾਗੇ॥*
*ਮੁਕਤਿ ਬਪੁੜੀ ਭੀ ਗਿਆਨੀ ਤਿਆਗੇ॥*

(ਮਾਰੂ ਮ: ੫, ਪੰਨਾ ੧੦੭੮)

ਗਿਆਨੀ ਵਾਂਗ ਹੀ, ਸਾਧ ਵੀ ਨਾ ਧਨ ਚਾਹੁੰਦਾ ਹੈ, ਨਾ ਸੁਰਗ ਚਾਹੁੰਦਾ ਹੈ, ਕਿਉਂਕਿ ਇਹ ਸੁਖ ਨਹੀਂ ਦੇ ਸਕਦੇ, ਫੁਰਮਾਨ ਹੈ -

*ਧਨੁ ਨਹੀ ਬਾਛਹਿ ਸੁਰਗ ਨ ਆਛਹਿ॥*
*ਅਤਿ ਪ੍ਰਿਅ ਪ੍ਰੀਤਿ ਸਾਧ ਰਜ ਰਾਚਹਿ॥*

(ਗਉ. ਬਾਵਨ ਅਖਰੀ ਮ: ੫, ਪੰਨਾ ੨੫੧)

ਅਰਥਾਤ ਸਾਧ, ਗਿਆਨੀ ਜਾਂ ਭਗਤ ਕੇਵਲ ਪ੍ਰਭੂ ਦੀ ਪ੍ਰੀਤ ਦੀ ਕਾਮਨਾ ਕਰਦਾ ਹੈ, ਪ੍ਰਭੂ ਦੀ ਪ੍ਰੀਤ ਦੇ ਮੁਕਾਬਲੇ ਦੁਨਿਆਵੀ ਧਨ ਜਾਂ ਸੁਰਗ ਕਿਸੇ ਕੰਮ ਨਹੀਂ। ਜਿਸ ਗੁਰਮੁਖ

ਨੇ ਭੇਦ ਜਾਂ ਮਰਮ ਨੂੰ ਪਛਾਣ ਲਿਆ ਹੈ, ਉਹ ਨਰਕ, ਸੁਰਗ ਅਤੇ ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ। ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ-

*ਮਮਾ ਜਾਹੂ ਮਰਮੁ ਪਛਾਨਾ॥*
*ਭੇਟਤ ਸਾਧਸੰਗ ਪਤੀਆਨਾ॥*
*ਦੁਖ ਸੁਖ ਉਆ ਕੈ ਸਮਤ ਬੀਚਾਰਾ॥*
*ਨਰਕ ਸੁਰਗ ਰਹਤ ਅਉਤਾਰਾ॥*

(ਗਉ. ਬਾਵਨ ਅਖਰੀ ਮ: ੫, ਪੰਨਾ ੨੫੯)

ਜਿਨ੍ਹਾਂ ਨੇ ਅਸਲ ਭੇਦ ਨੂੰ ਨਹੀਂ ਜਾਣਿਆ, ਇਸ ਮਰਮ ਨੂੰ ਨਹੀਂ ਪਛਾਣਿਆ, ਉਹ ਬੈਕੁੰਠ ਦੀਆਂ ਗੱਲਾਂ ਕਰਦੇ ਹਨ, ਬੈਕੁੰਠ ਜਾਣਾ ਚਾਹੁੰਦੇ ਹਨ, ਪਰ ਉਨ੍ਹਾਂ ਨੂੰ ਪਤਾ ਨਹੀਂ ਕਿ ਅਸਲ ਬੈਕੁੰਠ ਕੀ ਹੈ, ਜਾਂ ਕਿਥੇ ਹੈ। ਕਬੀਰ ਜੀ ਕਹਿੰਦੇ ਹਨ, ਜਦ ਤਕ ਮਨ ਵਿਚ ਬੈਕੁੰਠ ਦੀ ਆਸ ਹੈ, ਤਦ ਤਕ ਪ੍ਰਭੂ ਦੇ ਚਰਨਾਂ ਵਿਚ ਨਿਵਾਸ ਪ੍ਰਾਪਤ ਨਹੀਂ ਹੋ ਸਕਦਾ। ਗੁਰਮਤਿ ਅਨੁਸਾਰ, ਪ੍ਰਭੂ ਪ੍ਰਮਾਤਮਾ ਨਾਲ ਮੇਲ ਹੀ ਬੈਕੁਠ ਹੈ, ਅਤੇ ਇਸ ਤੋਂ ਬਿਨਾਂ ਹੋਰ ਕੋਈ ਬੈਕੁੰਠ ਨਹੀਂ ਹੈ। ਭਗਤ ਕਬੀਰ ਜੀ ਆਪਣੀ ਬਾਣੀ ਵਿਚ, ਗੁਰਮਤਿ ਦੇ ਬੈਕੁੰਠ ਦੇ ਸੰਕਲਪ ਨੂੰ, ਇਉਂ ਪ੍ਰਗਟ ਕਰਦੇ ਹਨ -

*ਸਭੁ ਕੋਈ ਚਲਨ ਕਹਤ ਹੈ ਊਹਾਂ॥ ਨਾ ਜਾਨਉ ਬੈਕੁੰਠੁ ਹੈ ਕਹਾਂ॥ ੧ ॥ ਰਹਾਉ॥*
*ਆਪ ਆਪ ਕਾ ਮਰਮੁ ਨ ਜਾਨਾਂ॥ ਬਾਤਨ ਹੀ ਬੈਕੁੰਠੁ ਬਖਾਨਾਂ॥ ੧ ॥*
*ਜਬ ਲਗੁ ਮਨ ਬੈਕੁੰਠ ਕੀ ਆਸ॥ ਤਬ ਲਗੁ ਨਾਹੀ ਚਰਨ ਨਿਵਾਸ॥ ੨ ॥*
*ਖਾਈ ਕੋਟੁ ਨ ਪਰਲ ਪਗਾਰਾ॥ ਨਾ ਜਾਨਉ ਬੈਕੁੰਠ ਦੁਆਰਾ॥ ੩ ॥*
*ਕਹਿ ਕਮੀਰ ਅਬ ਕਹੀਐ ਕਹਿ॥ ਸਾਧਸੰਗਤਿ ਬੈਕੁੰਠੈ ਆਹਿ॥*

(ਭੈਰਉ ਬਾਣੀ ਕਬੀਰ ਜੀ, ਪੰਨਾ ੧੧੬੧)

ਇਸ ਤਰ੍ਹਾਂ ਕਬੀਰ ਜੀ ਸਾਧ-ਸੰਗਤ ਨੂੰ ਹੀ ਬੈਕੁੰਠ ਕਹਿੰਦੇ ਹਨ, ਕਿਉਂਕਿ ਸਾਧ-ਸੰਗਤ ਵਿਚ ਹਰੀ ਆਪ ਵੱਸਦਾ ਹੈ। ਪ੍ਰਭੂ ਦਾ ਨਿਵਾਸ ਹਿਰਦੇ ਵਿਚ ਹੋ ਜਾਵੇ, ਭਾਵ ਉਸਦਾ ਨਾਮ ਮਨ ਵਿਚ ਵੱਸ ਜਾਵੇ, ਉਸ ਨਾਲ ਅਜਿਹਾ ਪ੍ਰੇਮ ਹੋ ਜਾਵੇ, ਕਿ ਉਹ ਖਿਨ ਪਲ ਵੀ ਵਿਸਰੇ ਨਾ, ਤਾਂ ਸਮਝੋ ਬੈਕੁੰਠ ਪ੍ਰਾਪਤ ਹੋ ਗਿਆ ਹੈ। ਗੁਰਬਾਣੀ ਅਨੁਸਾਰ ਜਿਥੇ ਅਜਿਹੇ ਸਾਧ ਸੰਤ ਵੱਸਦੇ ਹਨ, ਉਹ ਹੀ ਬੈਕੁੰਠ ਹੈ। ਜਿਵੇਂ ਫੁਰਮਾਨ ਹੈ -

*ਬੈਕੁੰਠ ਨਗਰੁ ਜਹਾ ਸੰਤ ਵਾਸਾ॥*
*ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ॥੧॥*

(ਸੂਹੀ ਮ: ੫, ਪੰਨਾ ੭੪੨)

ਸਾਧਾਰਣ ਮਨੁੱਖ ਭਾਵੇਂ ਸੁਰਗ, ਮੁਕਤੀ ਅਤੇ ਬੈਕੁੰਠ ਦੀ ਕਾਮਨਾ ਕਰਦਾ ਹੈ, ਪਰ ਪ੍ਰਭੂ ਦਾ ਪ੍ਰੇਮੀ, ਹਰੀ ਦਾ ਜਨ, ਉਸ ਨੂੰ ਮਿਲ ਕੇ, ਜਾਂ ਉਸ ਦੇ ਦਰਸ਼ਨ ਕਰਕੇ ਹੀ ਤ੍ਰਿਪਤ ਹੁੰਦਾ ਹੈ। ਹਜ਼ੂਰ ਫੁਰਮਾਉਂਦੇ ਹਨ-

*ਸੁਰਗ ਮੁਕਤਿ ਬੈਕੁੰਠ ਸਭਿ ਬਾਂਛਹਿ*
*ਨਿਤਿ ਆਸਾ ਆਸ ਕਰੀਜੈ॥*
*ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ*
*ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ॥੧॥*

(ਕਲਿਆਨ ਮ: ੪, ਪੰਨਾ ੧੩੨੪)

ਗੁਰਬਾਣੀ ਵਿਚ ਸਪੱਸ਼ਟ ਕੀਤਾ ਗਿਆ ਹੈ, ਕਿ ਜਿਥੇ ਪਰਮਾਤਮਾ ਦਾ ਜੱਸ ਹੁੰਦਾ ਹੈ, ਜਿਥੇ ਉਸ ਦਾ ਕੀਰਤਨ ਹੁੰਦਾ ਹੈ, ਉਥੇ ਹੀ ਬੈਕੁੰਠ ਹੈ। ਭਾਵ, ਬੈਕੁੰਠ ਕੋਈ ਮੌਤ ਤੋਂ ਬਾਦ ਮਿਲਣ ਵਾਲਾ ਸਥਾਨ ਨਹੀਂ ਹੈ, ਜਿਵੇਂ ਫੁਰਮਾਨ ਹੈ-

*ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ*
*ਜਿਸੁ ਤੂੰ ਆਪਿ ਕਰਾਇਹਿ॥*
*ਤਹਾ ਬੈਕੁੰਠੁ ਜਹ ਕੀਰਤਨੁ ਤੇਰਾ*
*ਤੂੰ ਆਪੇ ਸਰਧਾ ਲਾਇਹਿ॥੨॥*

(ਸੂਹੀ ਮ: ੫, ਪੰਨਾ ੭੪੯)

ਜਿਥੇ ਪ੍ਰਭੂ ਨਾਮ ਦਾ ਸਿਮਰਣ ਹੈ, ਗੁਰਬਾਣੀ ਅਨੁਸਾਰ ਉਥੇ ਹੀ ਬੈਕੁੰਠ ਹੈ। ਹਜ਼ੂਰ ਬਾਣੀ ਵਿਚ ਫੁਰਮਾਉਂਦੇ ਹਨ, ਕਿ ਜਿਥੇ ਪ੍ਰਭੂ ਦਾ ਪਿਆਰਾ ਪੈਰ ਧਰਦਾ ਹੈ ਉਹ ਥਾਂ ੬੮ ਤੀਰਥਾਂ ਦੇ ਸਮਾਨ ਹੋ ਜਾਂਦੀ ਹੈ ਅਤੇ ਜਿਥੇ ਪ੍ਰਭੂ ਦਾ ਨਾਮ ਉਚਾਰਿਆ ਜਾਂਦਾ ਹੈ, ਉਹ ਹੀ ਬੈਕੁੰਠ ਹੈ-

*ਅਠਸਠਿ ਤੀਰਥ ਜਹ ਸਾਧ ਪਗ ਧਰਹਿ॥*
*ਤਹ ਬੈਕੁੰਠ ਜਹ ਨਾਮੁ ਉਚਰਹਿ॥*

(ਰਾਮਕਲੀ ਮ: ੫, ਪੰਨਾ ੮੯੦)

ਸ੍ਵਾਸ ਸ੍ਵਾਸ, ਖਿਨ ਪਲ, ਨਾਮ ਦਾ ਉਚਾਰਨ ਕਰਨ ਵਾਲੇ, ਕਬੀਰ ਜੀ ਵਰਗੇ ਸੰਤ, ਭਗਤ ਮਰਨ ਉਪ੍ਰੰਤ ਮਿਲਣ ਵਾਲਾ ਸੁਰਗ, ਜਾਂ ਬੈਕੁੰਠ ਨਹੀਂ ਚਾਹੁੰਦੇ। ਆਪ ਆਪਣੀ ਬਾਣੀ ਵਿਚ ਨਰਕ ਸੁਰਗ ਦੋਨਾਂ ਨੂੰ ਰੱਦ ਕਰਦੇ ਹਨ-

*ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ॥*
*ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ॥ ੫॥*

*ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥*

*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥*

(ਪੰਨਾ ੯੬੯)

ਇਸ ਪ੍ਰਕਾਰ ਬੈਕੁੰਠ, ਗੁਰਮਤਿ ਅਨੁਸਾਰ ਉਸ ਉੱਚ ਆਤਮਿਕ ਅਵਸਥਾ ਦਾ ਨਾਂ ਹੈ, ਜਿਸਨੂੰ ਭਗਤ ਰਵਿਦਾਸ ਜੀ ਨੇ ਬੇਗਮਪੁਰਾ ਦਾ ਨਾਂ ਦਿਤਾ ਹੈ, ਜਿਥੇ ਆਤਮਾ, ਪਰਮਾਤਮਾ ਵਿਚ ਲੀਨ ਹੋ ਜਾਂਦੀ ਹੈ। ਇਹ ਅਵਸਥਾ ਕੇਵਲ ਪਰਮੇਸ਼ਰ ਦਾ ਨਾਮ, ਹਿਰਦੇ ਵਿਚ ਵਸਾਉਣ ਨਾਲ ਹੀ ਪ੍ਰਾਪਤ ਹੋ ਸਕਦੀ ਹੈ। ਇਸੇ ਲਈ ਗੁਰਬਾਣੀ ਵਿਚ, ਬੈਕੁੰਠ ਅਤੇ ਮੁਕਤੀ ਦੀ ਪ੍ਰਾਪਤੀ ਦੇ, ਹੋਰ ਸਾਰੇ ਸਾਧਨ ਛੱਡ ਕੇ, ਕੇਵਲ ਪ੍ਰਭੂ ਦਾ ਨਾਮ ਧਿਆਉਣ ਦਾ ਉਪਦੇਸ਼ ਦਿੱਤਾ ਗਿਆ ਹੈ। ਪ੍ਰਭੂ ਦਾ ਨਾਮ ਹੀ ਸਦੀਵੀ ਸੁਖ ਦੇ ਸਕਦਾ ਹੈ ਅਤੇ ਇਹ ਹੀ ਬੈਕੁੰਠ ਹੈ। ਬੈਕੁੰਠ ਰੂਪੀ, ਨਾਮ ਨੂੰ ਧਿਆਉਣ ਦੀ ਪ੍ਰੇਰਨਾ, ਹਜ਼ੂਰ ਨੇ ਬਾਣੀ ਵਿਚ ਇਸ ਤਰ੍ਹਾਂ ਕੀਤੀ ਹੈ-

*ਬੈਕੁੰਠ ਗੋਬਿੰਦ ਚਰਨ ਨਿਤ ਧਿਆਉ॥*

*ਮੁਕਤਿ ਪਦਾਰਥੁ ਸਾਧੂ ਸੰਗਤਿ*

*ਅੰਮ੍ਰਿਤੁ ਹਰਿ ਕਾ ਨਾਉ॥ ੧॥ ਰਹਾਉ॥*

(ਸਾਰਗ ਮ: ੫, ਪੰਨਾ ੧੨੨੦)

★★★



# ਖਾਲਸਾ ਮੇਰੋ ਇਸ਼ਟ ਸੁਹਿਰਦ॥

ਖਾਲਸਾ ਸ਼ਬਦ, ਖਾਲਿਸ ਤੋਂ ਬਣਿਆ ਹੈ, ਜਿਸ ਦਾ ਅਰਥ ਹੈ ਸ਼ੁੱਧ ਜਾਂ ਨਿਰਮਲ, ਭਾਵ ਜਿਸ ਵਿਚ ਕੋਈ ਮੈਲ ਨਹੀਂ। ਜੋ ਖਾਲਿਸ ਹੈ, ਉਹ ਨਿਰਭਉ ਹੈ, ਨਿਰਵੈਰ ਹੈ। ਖਾਲਸਾ, ਉਹ ਹੈ ਜਿਸ ਨੇ ਆਪਣਾ ਤਨ, ਮਨ, ਧਨ ਗੁਰੂ ਨੂੰ ਸਮਰਪਿਤ ਕੀਤਾ ਹੋਇਆ ਹੈ। ਖਾਲਸਾ ਇਕ ਆਤਮਿਕ ਪੱਧਰ ਦਾ ਨਾਮ ਹੈ, ਗੁਰੂ ਵਲੋਂ ਦਰਸਾਏ, ਆਦਰਸ਼ਾਂ ਦਾ ਨਾਮ ਹੈ। ਜਿਸਨੇ ਆਪਣੀ 'ਹਉਂ' ਨੂੰ ਖਤਮ ਕਰਕੇ, ਬੰਧਨਾਂ ਤੋਂ ਖਲਾਸੀ ਪਾ ਲਈ ਹੈ, ਉਹ ਖਾਲਸਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ, ਖਾਲਸੇ ਦੇ ਇਸੇ ਰੂਪ ਨੂੰ, ਆਪਣੀ ਬਾਣੀ ਵਿਚ ਇਉਂ ਉਜਾਗਰ ਕੀਤਾ ਹੈ –

*ਜਾਗਤ ਜੋਤਿ ਜਪੈ ਨਿਸ ਬਾਸੁਰ,*
*ਏਕ ਬਿਨਾਂ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ,*
*ਬ੍ਰਤ ਗੋਰ ਮੜ੍ਹੀ ਮਟ ਭੂਲ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ,*
*ਏਕ ਬਿਨਾਂ ਨਹਿ ਏਕ ਪਛਾਨੈ॥*
*ਪੂਰਨ ਜੋਤ ਜਗੈ ਘਟ ਮੈ,*
*ਤਬ ਖਾਲਸ ਤਾਹਿ ਨਖਾਲਸ ਜਾਨੈ॥ ੧॥*

(ਦਸਮ ਗ੍ਰੰਥ ਪੰਨਾ ੭੧੨)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ, ਭਗਤ ਕਬੀਰ ਜੀ ਨੇ, 'ਖਾਲਸਾ' ਸ਼ਬਦ ਦੀ ਵਰਤੋਂ, ਇਕ ਉੱਚੀ ਆਤਮਕ ਅਵਸਥਾ ਦੇ ਰੂਪ ਵਿਚ ਕੀਤੀ ਹੈ। ਆਪ ਫੁਰਮਾਉਂਦੇ ਹਨ, ਕਿ ਜਿਸਨੇ ਪ੍ਰੇਮਾ-ਭਗਤੀ ਦੇ ਮਾਰਗ ਨੂੰ ਜਾਣ ਕੇ, ਉਸ ਉਤੇ ਚੱਲ ਕੇ ਉੱਚੀ ਆਤਮਕ ਅਵਸਥਾ ਪ੍ਰਾਪਤ ਕਰ ਲਈ ਹੈ, ਉਹ ਖਾਲਸਾ ਬਣ ਗਿਆ ਹੈ, ਜਿਵੇਂ ਆਪ ਦੇ ਬਚਨ ਹਨ-

*ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥*

(ਰਾਗ ਸੋਰਠਿ ਬਾਣੀ ਭਗਤ ਕਬੀਰ ਜੀ ਕੀ, ਪੰਨਾ ੬੫੫)

ਅਜਿਹੀ ਉੱਚੀ ਅਵਸਥਾ ਵਾਲੇ ਖਾਲਸੇ ਦਾ ਸਿਰਜਣ, ਕੋਈ ਸਾਧਾਰਣ ਗੱਲ ਨਹੀਂ

ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ, ਸ੍ਰੀ ਗੁਰੂ ਤੇਗ ਬਹਾਦਰ ਜੀ ਤਕ, ਸਾਰੀ ਗੁਰੂ-ਪਰੰਪਰਾ, ਆਪਣੇ ਸਿੱਖਾਂ ਨੂੰ, ਖਾਲਸਾ ਸਿਰਜਦੀ ਰਹੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ, ਜਿਸ ਪੰਥ ਦੀ ਸਿਰਜਣਾ ਕੀਤੀ, ਉਸਦਾ ਨਾਮ ਭਾਵੇਂ ਖਾਲਸਾ ਨਹੀਂ ਸੀ, ਪਰ ਰੂਪ ਖਾਲਸੇ ਦਾ ਹੀ ਸੀ। ਗੁਰਬਾਣੀ ਵਿਚ, 'ਗੁਰਮੁਖ' ਦਾ ਜੋ ਸੰਕਲਪ ਦਿਤਾ ਗਿਆ ਸੀ, ਉਹ ਹੀ ਸਮਾਂ ਪਾ ਕੇ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ 'ਖਾਲਸਾ' ਦੇ ਰੂਪ ਵਿਚ ਪ੍ਰਗਟ ਹੋਇਆ। ਜਾਂ ਇਉਂ ਕਹਿ ਲਈਏ, ਕਿ ਖਾਲਸਾ ਸ਼ਖਸੀਅਤ ਨੂੰ ਅਧਿਆਤਮਕ ਅਰਥਾਂ ਵਿਚ 'ਗੁਰਮੁਖ' ਵੀ ਆਖਿਆ ਜਾ ਸਕਦਾ ਹੈ। ਖਾਲਸੇ ਦਾ ਸਰੂਪ ਹੀ ਸ੍ਰੀ ਗੁਰੂ ਰਾਮਦਾਸ ਜੀ ਨੇ—

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ*
*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*

(ਸਲੋਕ ਮ: ੪, ਪੰਨਾ ੩੦੫)

ਵਾਲੇ ਸਲੋਕ ਵਿਚ, ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ—

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ*
*ਕੰਚਨ ਮਾਟੀ ਮਾਨੈ॥ ੧॥ ਰਹਾਉ॥*

(ਸੋਰਠਿ ਮ: ੯, ਪੰਨਾ ੬੩੩)

ਵਾਲੇ ਸ਼ਬਦ ਵਿਚ ਪ੍ਰਗਟ ਕੀਤਾ ਹੈ। ਇਸ ਤਰ੍ਹਾਂ ਖਾਲਸਾ ਸਾਜਣ ਦੀ ਇਹ ਪਰਕਿਰਿਆ, ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਹੀ ਆਰੰਭ ਹੋ ਗਈ ਸੀ। ਖਾਲਸਾ ਪੰਥ ਦੀ ਸਿਰਜਣਾ, ਇਕ ਸਹਿਜ ਪਰਕਿਰਿਆ ਸੀ। ਦੂਜੇ ਭਾਈ ਗੁਰਦਾਸ, ਜੋ ਕਲਗੀਧਰ ਪਾਤਸ਼ਾਹ ਦੇ ਸਮਕਾਲੀ ਸਨ, ਖਾਲਸਾ-ਪੰਥ ਦੀ ਸਾਜਣਾ ਬਾਰੇ ਲਿਖਦੇ ਹਨ-

*'ਤਬ ਸਹਿਜੇ ਰਚਿਓ ਖਾਲਸਾ ਸਾਬਤ ਮਰਦਾਨਾ।'*

ਸਹਿਜ ਵਿਚੋਂ ਰਚਿਤ ਖਾਲਸਾ ਪੰਥ ਨੂੰ, ਭਾਈ ਗੁਰਦਾਸ ਨੇ ਸਾਬਤ ਹੋਣ ਦੀ ਵਿਸ਼ੇਸ਼ਤਾ ਵੀ ਦਿੱਤੀ ਹੈ, ਜ਼ਿਸਦਾ ਭਾਵ ਹੈ ਕਿ, ਖਾਲਸਾ ਆਪਣੀ ਰੂਪ-ਰੇਖਾ, ਅਤੇ ਅਧਿਆਤਮਕ ਆਦਰਸ਼ਾਂ ਪੱਖੋਂ ਪੂਰਨ ਹੈ। ਖਾਲਸਾ ਪੰਥ, ਪੂਰਨ ਜੋਤਿ ਦਾ ਹੀ ਪ੍ਰਕਾਸ਼ ਹੈ। ਜਿਹੜੀ ਰਚਨਾ, ਸਹਿਜ ਤੇ ਸ਼ੁੱਧ ਆਤਮ-ਮੰਡਲ ਵਿਚੋਂ ਹੋਈ ਹੋਵੇ, ਉਹ ਸਾਬਤ ਹੀ ਹੁੰਦੀ ਹੈ। ਭਾਈ ਗੁਰਦਾਸ ਨੇ, ਖਾਲਸਾ ਪੰਥ ਨੂੰ 'ਸਾਬਤ' ਦੇ ਨਾਲ 'ਮਰਦਾਨਾ' ਵਿਸ਼ੇਸ਼ਣ ਵੀ ਪ੍ਰਦਾਨ ਕੀਤਾ ਹੈ। ਮਰਦਾਨਾ, ਅਰਬੀ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਭਾਵ ਹੈ, ਪਰਮਾਤਮਾ। ਇਸ ਪ੍ਰਕਾਰ ਖਾਲਸੇ ਨੂੰ 'ਸਾਬਤ ਮਰਦਾਨਾ' ਅਰਥਾਤ ਪਰਿਪੂਰਨ ਪਰਮਾਤਮਾ ਹੀ ਕਿਹਾ ਗਿਆ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਪਰਮਾਤਮਾ ਰੂਪ ਖਾਲਸੇ ਨੂੰ ਹੀ, ਆਪਣਾ ਇਸ਼ਟ ਮੰਨਦੇ ਹਨ। ਆਪ ਦੇ ਬਚਨ ਹਨ-

*ਖਾਲਸਾ ਮੇਰੋ ਰੂਪ ਹੈ ਖਾਸ॥ ਖਾਲਸੇ ਮਹਿ ਹੌਂ ਕਰੌ ਨਿਵਾਸ॥*
*ਖਾਲਸਾ ਮੇਰੋ ਮੁਖ ਹੈ ਅੰਗਾ॥ ਖਾਲਸੇ ਕੇ ਹੌਂ ਸਦ ਸਦ ਸੰਗਾ॥*
*ਖਾਲਸਾ ਮੇਰੋ ਇਸ਼ਟ ਸੁਹਿਰਦ॥ ਖਾਲਸਾ ਮੇਰੋ ਕਹੀਅਤ ਬਿਰਦ॥*

(ਸਰਬ ਲੋਹ ਗ੍ਰੰਥ)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ, ਖਾਲਸੇ ਦੀ ਆਤਮਕ ਉੱਚਤਾ ਉਜਾਗਰ ਕਰਨ ਲਈ, ਖਾਲਸੇ ਦਾ ਸਿਰਜਣਹਾਰ, ਪਰਮਾਤਮਾ ਜਾਂ ਅਕਾਲਪੁਰਖ ਨੂੰ ਹੀ ਮੰਨਿਆ ਹੈ, ਆਪ ਦੇ ਬਚਨ ਹਨ-

*ਖਾਲਸਾ ਅਕਾਲ ਪੁਰਖ ਕੀ ਫ਼ੌਜ॥*
*ਪ੍ਰਗਟਿਓ ਖ਼ਾਲਸਾ ਪ੍ਰਮਾਤਮ ਕੀ ਮੌਜ॥*

(ਸਰਬ ਲੋਹ ਗ੍ਰੰਥ)

ਪਰਮਾਤਮ ਕੀ ਮੌਜ ਵਿਚ, ਪ੍ਰਗਟ ਹੋਇਆ ਖਾਲਸਾ, ਪਰਮਾਤਮਾ ਦਾ ਹੀ ਰੂਪ ਬਣ ਗਿਆ। ਗੁਰੂ ਜੀ ਖਾਲਸੇ ਨੂੰ ਹੀ ਆਪਣਾ ਸਤਿਗੁਰ ਪੂਰਾ ਮੰਨਦੇ ਹਨ, ਜਿਵੇਂ ਆਪ ਦੇ ਬਚਨ ਹਨ-

*ਖਾਲਸਾ ਮੇਰੋ ਸਤਿਗੁਰ ਪੂਰਾ॥*
*ਖਾਲਸਾ ਮੇਰੋ ਸੱਜਨ ਸੂਰਾ॥*

(ਸਰਬ ਲੋਹ ਗ੍ਰੰਥ, ਪੰਨਾ ੬੬੭)

ਇਸ ਪ੍ਰਕਾਰ ਜੋ ਸਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਬਖਸ਼ਿਆ ਹੈ, ਉਹ ਰੂਪ, ਅਕਾਲਪੁਰਖ ਜਾਂ ਪਰਮਾਤਮਾ ਵਾਲਾ ਹੀ ਹੈ। ਗੁਰਬਾਣੀ ਅਨੁਸਾਰ ਵੀ, ਹਰਿ ਜਨ, ਹਰੀ ਵਰਗਾ ਹੀ ਹੈ, ਜਿਵੇਂ ਨੌਵੇਂ ਪਾਤਸ਼ਾਹ ਦੇ ਬਚਨ ਹਨ-

*ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥੨੯॥*

(ਸਲੋਕ ਮ: ੯, ਪੰਨਾ ੧੪੨੮)

ਪਹਿਲੇ ਨੌਂ ਗੁਰੂ ਸਾਹਿਬਾਨ ਵਲੋਂ, ਪਾਏ ਪੂਰਨਿਆਂ ਉਤੇ ਗੁਰੂ ਦੇ ਸਿੱਖ ਕਿੰਨਾ ਕੁ ਪੂਰੇ ਉਤਰਦੇ ਹਨ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ, ਚਾਂਦਨੀ ਚੌਂਕ ਦੇ ਸ਼ਹੀਦੀ ਸਾਕੇ ਤੋਂ ਚੰਗੀ ਤਰ੍ਹਾਂ ਜਾਂਚ ਲਿਆ ਸੀ। ਹਾਲਾਤ ਐਸੇ ਬਣ ਚੁਕੇ ਸਨ, ਕਿ ਮੁਗਲ ਸ਼ਾਸ਼ਕਾਂ ਵਲੋਂ, ਆਮ ਲੋਕਾਂ ਉਤੇ ਜ਼ੁਲਮ ਢਾਏ ਜਾ ਰਹੇ ਸਨ, ਜ਼ਬਰਦਸਤੀ ਟੈਕਸ 'ਵਸੂਲ' ਕੀਤੇ ਜਾਂਦੇ ਸਨ, ਲੋਕਾਂ ਨੂੰ ਧਰਮ ਬਦਲਣ ਲਈ ਮਜਬੂਰ ਕੀਤਾ ਜਾਂਦਾ ਸੀ, ਧਾਰਮਿਕ ਸਥਾਨ ਢਾਏ ਜਾ ਰਹੇ ਸਨ, ਜਨ-ਜੀਵਨ ਅਸਤ-ਵਿਅਸਤ ਹੋ ਚੁਕਾ ਸੀ। ਆਮ ਲੋਕ, ਇਸ ਅੱਤਿਆਚਾਰ ਨੂੰ, ਚੁਪ-ਚਾਪ ਸਹਿਣ ਕਰ ਰਹੇ ਸਨ, ਉਨ੍ਹਾਂ ਵਿਚ ਇਸ ਜ਼ੁਲਮ ਵਿਰੁੱਧ ਆਵਾਜ਼ ਉਠਾਉਣ ਦੀ ਹਿੰਮਤ ਵੀ ਨਹੀਂ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਿਨ੍ਹਾਂ ਨੂੰ ਪਰਮਾਤਮਾ ਨੇ ਭੇਜਿਆ ਹੀ ਦੁਸ਼ਟਾਂ ਦੇ

ਦਮਨ ਲਈ ਸੀ, ਉਹ ਆਪ ਹੀ ਬਚਿਤ੍ਰ ਨਾਟਕ ਵਿਚ ਆਪਣਾ ਸੰਸਾਰ ਤੇ ਆਉਣ ਦਾ ਉਦੇਸ਼

*ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥*

(ਬਚਿਤ੍ਰ ਨਾਟਕ ਅਧਿਆਇ ੬)

ਦੱਸਦੇ ਹਨ। ਇਸ ਉਦੇਸ਼ ਦੀ ਪੂਰਤੀ ਲਈ, ਉਨ੍ਹਾਂ ਨੇ ਕਮਜ਼ੋਰ ਤੇ ਬੇਬਸ ਹੋ ਚੁਕੀ ਕੌਮ ਨੂੰ, ਨਵੀਂ ਸ਼ਕਤੀ ਪ੍ਰਦਾਨ ਕੀਤੀ। ਉਨ੍ਹਾਂ ਨੇ ਚਿੜੀਆਂ ਤੋਂ ਬਾਜ਼ ਤੁੜਾਉਣ ਅਤੇ ਇਕ-ਇਕ ਨੂੰ, ਸਵਾ-ਸਵਾ ਲੱਖ ਨਾਲ ਲੜਨ ਦੇ ਸਮਰੱਥ ਬਣਾਉਣ ਲਈ, ਖਾਲਸਾ ਪੰਥ ਦੀ ਸਿਰਜਣਾ ਕੀਤੀ। ਇਉ ਕਿਹਾ ਜਾ ਸਕਦਾ ਹੈ, ਕਿ ਬਦਲੇ ਹੋਏ ਹਾਲਤ ਦੀ ਲੋੜ-ਪੂਰਤੀ ਲਈ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਿੱਖ ਪੰਥ ਹੀ, ਖਾਲਸਾ ਪੰਥ ਦੇ ਰੂਪ ਵਿਚ ਪ੍ਰਗਟ ਹੋਇਆ।

ਖਾਲਸਾ ਪੰਥ ਦੀ ਸਿਰਜਣਾ ਲਈ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਨ ੧੬੯੯, ਦੀ ਵਿਸਾਖੀ ਦਾ ਦਿਨ ਚੁਣਿਆ। ਵਿਸਾਖੀ ਦਾ ਦਿਹਾੜਾ, ਦੇਸ਼ ਵਿਚ ਪਹਿਲਾਂ ਹੀ, ਨਵੀਂ ਰੁੱਤ ਦੇ ਆਗਮਨ ਦੇ ਰੂਪ ਵਿਚ ਮਨਾਇਆ ਜਾਂਦਾ ਸੀ। ਸੋ ਗੁਰੂ ਜੀ ਨੇ, ਇਸ ਦਿਨ ਸਿੱਖ ਸੰਗਤਾਂ ਨੂੰ ਅਨੰਦਪੁਰ ਸਾਹਿਬ ਵਿਖੇ, ਇਕੱਠੇ ਹੋਣ ਲਈ ਸੁਨੇਹੇ ਭੇਜੇ। ਗੁਰੂ ਜੀ ਦਾ ਹੁਕਮ ਮੰਨ ਕੇ, ਸਿੱਖ ਬਹੁਤ ਵੱਡੀ ਗਿਣਤੀ ਵਿਚ ਇਕੱਠੇ ਹੋ ਗਏ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿਖ ਲਈ

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰੁ ਦੀਜੈ ਕਾਣਿ ਨ ਕੀਜੈ॥*

(ਸਲੋਕ ਮ: ੧, ਪੰਨਾ ੧੪੧੨,

ਦੁਆਰਾ, ਜੋ ਆਦਰਸ਼ ਰਖਿਆ ਸੀ, ਕੀ ਇਸ ਉਤੇ ਸਿੱਖ ਪੂਰਾ ਉਤਰਦਾ ਹੈ ? ਇਸ ਗੱਲ ਦੀ ਪਰਖ ਕਰਨ ਦੀ ਘੜੀ ਆ ਗਈ ਸੀ। ਕੌਣ, ਆਪਣਾ ਸਿਰ, ਤਲੀ ਤੇ ਰੱਖ ਕੇ ਆਇਆ ਹੈ, ਇਸ ਦੀ ਪਰੀਖਿਆ ਸ਼ੁਰੂ ਹੋਈ। ਨੰਗੀ ਤਲਵਾਰ ਹੱਥ ਵਿਚ ਲੈ ਕੇ, ਗੁਰੂ ਜੀ ਨੇ ਇਕੱਠੇ ਵਿਚੋਂ ਇਕ ਸਿਰ ਦੀ ਮੰਗ ਕੀਤੀ। ਸਭ ਤੋਂ ਪਹਿਲਾਂ ਦਇਆ ਰਾਮ ਉਠਿਆ। ਉਸਨੂੰ ਗੁਰੂ ਜੀ, ਤੰਬੂ ਵਿਚ ਲੈ ਗਏ, ਅੰਦਰ ਤਲਵਾਰ ਚੱਲਣ ਦੀ ਆਵਾਜ਼ ਆਈ ਅਤੇ ਗੁਰੂ ਜੀ ਲਹੂ ਨਾਲ ਭਿੱਜੀ ਤਲਵਾਰ ਲੈ ਕੇ ਤੰਬੂ ਵਿਚੋਂ ਬਾਹਰ ਆਏ। ਇਸੇ ਤਰ੍ਹਾਂ ਫਿਰ ਸੀਸ ਦੀ ਮੰਗ ਕਰਨ ਤੇ, ਧਰਮ ਚੰਦ, ਮੋਹਕਮ ਚੰਦ, ਹਿੰਮਤ ਰਾਏ ਅਤੇ ਸਾਹਿਬ ਚੰਦ ਨੇ ਵਾਰੀ ਵਾਰੀ, ਗੁਰੂ ਜੀ ਦੇ ਹੁਕਮ ਅੱਗੇ ਸਿਰ ਝੁਕਾਇਆ ਅਤੇ ਆਪਣਾ ਸੀਸ ਭੇਟ ਕੀਤਾ। ਇਸ ਤਰ੍ਹਾਂ ਗੁਰੂ ਤੋਂ ਆਪਾ ਕੁਰਬਾਨ ਕਰਨ ਵਾਲੇ, ਇਨ੍ਹਾਂ ਪੰਜਾਂ ਨੂੰ, ਅੰਮ੍ਰਿਤ ਛਕਾ ਕੇ ਖਾਲਸਾ ਸਾਜਣ ਲਈ ਚੁਣਿਆ

ਗਿਆ। ਪੰਜਾਂ ਦੀ ਚੋਣ, ਸ੍ਰੀ ਗੁਰੂ ਨਾਨਕ ਦੇਵ ਜੀ ਦੇ-

*ਪੰਚ ਪਰਵਾਣ ਪੰਚ ਪਰਧਾਨੁ॥* (ਜਪੁ ਮ: ੧, ਪੰਨਾ ੩)

ਸੰਕਲਪ ਦੀ ਪੁਸ਼ਟੀ ਕਰਦੀ ਹੈ। ਗੁਰੂ ਜੀ ਨੇ, ਅੰਮ੍ਰਿਤਮਈ ਬਾਣੀ ਦਾ ਜਾਪ ਕਰਦੇ ਹੋਏ, ਅੰਮ੍ਰਿਤ ਤਿਆਰ ਕੀਤਾ। ਪੰਜਾਂ ਨੂੰ ਅੰਮ੍ਰਿਤ ਛਕਾ ਕੇ, ਸਿੰਘ ਸਜਾਇਆ ਗਿਆ। ਪੰਜਾਂ ਨੂੰ ਪ੍ਰਧਾਨਤਾ ਦਿੰਦੇ ਹੋਏ, ਫਿਰ ਗੁਰੂ ਜੀ ਨੇ ਪੰਜ ਪਿਆਰਿਆਂ ਪਾਸੋਂ, ਆਪ ਅੰਮ੍ਰਿਤ ਛਕਿਆ। ਮਾਨਵ ਦੇ ਇਤਿਹਾਸ ਵਿਚ ਇਹ ਪਹਿਲਾ ਮੌਕਾ ਸੀ, ਕਿ ਕਿਸੇ ਗੁਰੂ ਨੇ ਆਪਣੇ ਚੇਲਿਆਂ ਨੂੰ ਗੁਰੂ, ਅਤੇ ਆਪਣੇ ਆਪ ਨੂੰ ਚੇਲਾ ਬਣਾਇਆ ਹੋਵੇ। ਦੂਜੇ ਭਾਈ ਗੁਰਦਾਸ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਰੂ ਵੀ, ਅਤੇ ਚੇਲਾ ਵੀ, ਹੋਣ ਬਾਰੇ ਲਿਖਦੇ ਹਨ-

*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ।*

ਦੂਜੇ ਪਾਸੇ ਚੇਲੇ, ਭਾਵ ਖਾਲਸੇ ਵਿਚ ਵੀ ਗੁਰੂ-ਸਮਰੱਥਾ ਦਾ ਨਿਵਾਸ ਹੈ। ਗੁਰੂ ਤੇ ਖਾਲਸਾ ਇਕ ਹਨ, ਇਕ ਸੁਰ ਹਨ, ਇਕ ਰੂਪ ਹਨ। ਗੁਰੂ ਤੇ ਖਾਲਸੇ ਵਿਚ ਕੋਈ ਭੇਦ ਹੀ ਨਹੀਂ, ਦੋਨੋਂ ਪਰਮਾਤਮਾ ਦਾ ਹੀ ਰੂਪ ਹਨ। ਸ੍ਰੀ ਗੁਰੂ ਅਮਰਦਾਸ ਜੀ ਵੀ ਆਪਣੀ ਬਾਣੀ ਵਿਚ ਫੁਰਮਾਉਂਦੇ ਹਨ, ਕਿ ਗੁਰੂ ਦੇ ਰੂਪ ਵਿਚ ਵੀ, ਤੇ ਚੇਲੇ ਦੇ ਰੂਪ ਵਿਚ ਵੀ ਉਹ ਪਰਮਾਤਮਾ ਆਪ ਹੀ ਹੈ, ਜਿਵੇਂ -

*ਆਪੇ ਗੁਰੁ ਚੇਲਾ ਹੈ ਆਪੇ ਆਪੇ ਗੁਣੀ ਨਿਧਾਨਾ॥*

(ਬਿਲਾਵਲੁ ਮ: ੩, ਪੰਨਾ ੭੯੭)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਬਹੁਤ ਉੱਚਾ ਦਰਜਾ ਦਿਤਾ ਹੈ, ਤੇ ਇਥੋਂ ਤਕ ਕਿਹਾ ਹੈ ਕਿ ਖਾਲਸੇ ਵਿਚ ਉਹ ਆਪ ਨਿਵਾਸ ਕਰਦੇ ਹਨ। ਗੁਰੂ ਜੀ ਨੇ ਅਜਿਹੀ ਉੱਚੀ ਅਵਸਥਾ ਵਾਲੇ ਖਾਲਸੇ ਲਈ ਉੱਚੇ ਆਦਰਸ਼ਾਂ ਦੀ ਰਹਿਤ ਵੀ ਨਿਸ਼ਚਿਤ ਕੀਤੀ ਹੈ। ਆਪ ਉਸਨੂੰ ਹੀ ਆਪਣਾ ਸਿੱਖ ਮੰਨਦੇ ਹਨ, ਜੋ ਖਾਲਸੇ ਦੀ ਰਹਿਤ ਵਿਚ ਪੂਰਾ ਹੈ। ਉਨ੍ਹਾਂ ਨੂੰ ਸਿੱਖ ਪਿਆਰਾ ਨਹੀਂ ਹੈ, ਸਿੱਖ ਦੀ ਰਹਿਤ ਪਿਆਰੀ ਹੈ। ਜਦੋਂ ਖਾਲਸਾ ਇਸ ਰਹਿਤ ਨੂੰ ਭੁਲਾ ਦਿੰਦਾ ਹੈ, ਤਾਂ ਗੁਰੂ ਜੀ, ਉਸਦੀ ਪ੍ਰਤੀਤ ਨਹੀਂ ਕਰਦੇ। ਇਥੇ ਇਹ ਸਪੱਸ਼ਟ ਕਰ ਦੇਣਾ ਜ਼ਰੂਰੀ ਹੈ, ਕਿ ਨਿਸ਼ਚਿਤ ਕੀਤੇ ਪੰਜ ਕਕਾਰ ਧਾਰਨ ਕਰ ਲੈਣੇ, ਜਾਂ ਪੰਜ ਬਾਣੀਆਂ ਦਾ ਪਾਠ ਕਰ ਲੈਣਾ ਹੀ, ਖਾਲਸੇ ਲਈ ਕਾਫੀ ਨਹੀਂ ਹੈ। ਗੁਰੂ ਜੀ ਵਲੋਂ ਨਿਸ਼ਚਿਤ ਕੀਤੇ, ਸਮਾਜਕ ਤੇ ਨੈਤਿਕ ਆਦਰਸ਼ਾਂ ਦੀ ਪਾਲਣਾ ਕਰਨਾ ਹੋਰ ਵੀ ਜ਼ਰੂਰੀ ਹੈ। ਖਾਲਸੇ ਵਿਚ ਗੁਰੂ ਦਾ ਨਿਵਾਸ ਹੈ, ਇਸ ਲਈ ਖਾਲਸਾ ਨਿਰਵੈਰ ਹੈ, ਉਹ ਸਦਾ ਸਰਬੱਤ ਦਾ ਭਲਾ ਚਾਹੁੰਦਾ ਹੈ, ਕਿਉਂਕਿ ਗੁਰੂ ਜੀ ਨੇ ਉਸਨੂੰ, ਸਭ ਨੂੰ ਸਮਾਨ ਸਮਝਣ ਦਾ ਉਪਦੇਸ਼ ਦਿਤਾ ਹੈ, ਜਿਵੇਂ :-

*ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ॥* (ਅਕਾਲ ਉਸਤਤਿ)



# ਕੀਰਤਨੁ ਨਿਰਮੋਲਕ ਹੀਰਾ॥

ਕੀਰਤਨ ਦਾ ਭਾਵ ਹੈ, ਰਾਗ ਸਹਿਤ, ਪ੍ਰਭੂ ਪਰਮਾਤਮਾ ਦੇ ਗੁਣ ਗਾਉਣੇ। ਇਹ ਗੁਣ-ਗਾਇਣ ਆਮ ਕਰਕੇ, ਸੰਗਤ ਰੂਪ ਵਿਚ ਕੀਤਾ ਜਾਂਦਾ ਹੈ। ਗੁਰਬਾਣੀ ਕੀਰਤਨ ਦਾ ਅਰੰਭ, ਉਸ ਸਮੇਂ ਤੋਂ ਹੀ ਮੰਨਿਆ ਜਾ ਸਕਦਾ ਹੈ, ਜਦੋਂ ਗੁਰਬਾਣੀ ਉਚਾਰਣ ਹੋਈ। ਗੁਰੂ ਨਾਨਕ ਦੇਵ ਜੀ, ਗੁਰਬਾਣੀ ਉਚਾਰਣ ਸਮੇਂ ਆਪਣੇ ਸਾਥੀ ਮਰਦਾਨੇ ਨੂੰ ਕਹਿੰਦੇ ਸਨ, 'ਮਰਦਾਨਿਆਂ ਰਬਾਬ ਵਜਾ, ਬਾਣੀ ਆਈ ਹੈ।' ਇਸ ਤੋਂ ਸਪੱਸ਼ਟ ਹੈ ਕਿ ਰਬਾਬ ਦੀਆਂ ਧੁਨਾਂ ਦੇ ਨਾਲ ਹੀ, ਬਾਣੀ ਉਚਾਰਨ ਕੀਤੀ ਗਈ ਹੋਵੇਗੀ। ਗੁਰੂ ਨਾਨਕ ਦੇਵ ਜੀ ਤੋਂ ਬਾਅਦ, ਦੂਜੇ ਗੁਰੂ ਸਾਹਿਬਾਨ ਆਪ ਸਾਜ਼ਾਂ ਦੇ ਨਾਲ ਗੁਰਬਾਣੀ ਕੀਰਤਨ ਕਰਦੇ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ, ਗੁਰੂ ਸਾਹਿਬਾਨ ਦੀ ਅਤੇ ਹੋਰ ਭਗਤਾਂ ਦੀ ਬਾਣੀ, ਰਾਗਾਂ ਵਿਚ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਨ ਸਮੇਂ ਹਰੇਕ ਬਾਣੀ ਦੇ ਅਰੰਭ ਵਿਚ, ਉਸ ਬਾਣੀ ਦੇ ਰਾਗ ਦਾ ਨਾਂ ਲਿਖ ਦਿੱਤਾ ਹੈ। ਇਸ ਤੋਂ ਸਪੱਸ਼ਟ ਹੈ, ਕਿ ਗੁਰਬਾਣੀ ਇਨ੍ਹਾਂ ਰਾਗਾਂ ਵਿਚ ਗਾਈ ਜਾਣੀ ਹੈ। ਭਾਵੇਂ ਇਸ ਬਾਣੀ ਨੂੰ ਪੜ੍ਹਨ, ਸੁਨਣ ਅਤੇ ਗਾਉਣ ਦਾ ਉਪਦੇਸ਼, ਗੁਰੂ ਸਾਹਿਬਾਨ ਨੇ ਕੀਤਾ ਹੈ, ਪਰ ਇਸ ਨੂੰ ਸੰਗਤ ਰੂਪ ਵਿਚ ਗਾ ਕੇ ਕੀਰਤਨ ਕਰਨ ਦੀ ਵਿਸ਼ੇਸ਼ ਮਹਾਨਤਾ ਹੈ। ਹਜ਼ੂਰ ਨੇ ਬਾਣੀ ਨੂੰ ਗਾਉਣ ਦਾ ਉਪਦੇਸ਼ ਗੁਰਬਾਣੀ ਵਿਚ ਇਉਂ ਕੀਤਾ ਹੈ-

*ਗੁਰਬਾਣੀ ਗਾਵਹੁ ਭਾਈ॥*
*ਓਹ ਸਫਲ ਸਦਾ ਸੁਖਦਾਈ॥*

(ਪੰਨਾ ੬੨੮)

ਗੁਰਬਾਣੀ ਪੜ੍ਹਨ ਜਾਂ ਸੁਨਣ ਨਾਲ ਕਈ ਵਾਰ, ਮਨ ਨਹੀਂ ਜੁੜਦਾ, ਪਰ ਜਦੋਂ ਇਹ ਰਾਗ ਦੀਆਂ ਧੁਨਾਂ ਵਿਚ ਗਾਈ ਜਾਂਦੀ ਹੈ, ਤਾਂ ਮਨ ਵਿਸਮਾਦ ਵਿਚ ਆ ਜਾਂਦਾ ਹੈ। ਇਸੇ ਲਈ ਹਜ਼ੂਰ, ਕੀਰਤਨ ਨੂੰ, ਨਿਰਮੋਲਕ ਹੀਰਾ ਕਹਿੰਦੇ ਹਨ, ਜਿਵੇਂ :-

*ਕੀਰਤਨੁ ਨਿਰਮੋਲਕ ਹੀਰਾ॥*
*ਆਨੰਦ ਗੁਣੀ ਗਹੀਰਾ॥*

(ਪੰਨਾ ੮੯੩)

ਜਿਥੇ ਹਰੀ-ਜੱਸ ਜਾਂ ਕੀਰਤਨ ਹੁੰਦਾ ਹੈ, ਉਥੇ ਸੁਰਗ ਬਣ ਜਾਂਦਾ ਹੈ। ਗੁਰਬਾਣੀ ਵਿਚ ਫੁਰਮਾਨ ਹੈ-

*ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ॥ ੨॥*

(ਪੰਨਾ ੭੪੯)

ਸਮਾਂ, ਕਲਜੁਗ ਦਾ ਚੱਲ ਰਿਹਾ ਹੈ, ਅਤੇ ਗੁਰਬਾਣੀ ਅਨੁਸਾਰ ਕਲਜੁਗ ਵਿਚ, ਸੱਚੇ ਨਾਮ ਦੀ ਹੀ ਵਡਿਆਈ ਹੈ। ਗੁਰਬਾਣੀ ਕੀਰਤਨ ਵਿਚ, ਕਿਉਂਕਿ ਪਰਮਾਤਮਾ ਦਾ ਹੀ ਜੱਸ ਹੁੰਦਾ ਹੈ, ਇਸ ਲਈ ਕਲਜੁਗ ਵਿਚ, ਗੁਰਬਾਣੀ-ਕੀਰਤਨ ਨੂੰ ਪ੍ਰਧਾਨਤਾ ਦਿੱਤੀ ਗਈ ਹੈ, ਜਿਵੇਂ:-

*ਕਲਜੁਗ ਮਹਿ ਕੀਰਤਨੁ ਪਰਧਾਨਾ॥*
*ਗੁਰਮੁਖਿ ਜਪੀਐ ਲਾਇ ਧਿਆਨਾ॥*

(ਪੰਨਾ ੧੦੭੫)

ਗੁਰਬਾਣੀ ਵਿਚ, ਕੀਰਤਨ ਨੂੰ ਪ੍ਰਧਾਨਤਾ ਤਾਂ ਦਿਤੀ ਗਈ ਹੈ, ਪਰ ਕੇਵਲ ਸੱਚੀ ਬਾਣੀ ਦੇ ਕੀਰਤਨ ਨੂੰ ਹੀ, ਗੁਰਬਾਣੀ ਵਿਚ ਪਰਵਾਨਗੀ ਮਿਲੀ ਹੈ, ਜਿਵੇਂ:-

*ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥*
*ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥*

(ਪੰਨਾ ੯੨੦)

ਇਸ ਪ੍ਰਕਾਰ ਗੁਰੂ ਸਾਹਿਬਾਨ ਦੁਆਰਾ ਉਚਾਰਨ ਕੀਤੀ ਹੋਈ, ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਣੀ ਦਾ ਕੀਰਤਨ ਹੀ, ਗੁਰਬਾਣੀ ਕੀਰਤਨ ਅਖਵਾ ਸਕਦਾ ਹੈ। ਗੁਰਬਾਣੀ ਤੋਂ ਬਿਨਾਂ, ਕੱਚੀ ਬਾਣੀ ਜਾਂ ਆਪੇ ਬਣਾਈ ਕਵਿਤਾ, ਗੀਤ ਆਦਿ ਨੂੰ ਰਾਗ ਵਿਚ ਗਾਉਣਾ, ਕੀਰਤਨ ਨਹੀਂ ਅਖਵਾਉਂਦਾ। ਗੁਰਬਾਣੀ ਵਿਚ ਹਜ਼ੂਰ ਫੁਰਮਾਉਂਦੇ ਹਨ-

*ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ॥*
*ਸਾਕਤ ਗੀਤ ਨਾਦ ਧੁਨਿ ਗਾਵਤ*
*ਬੋਲਤ ਬੋਲ ਅਜਾਏ॥ ੧॥ ਰਹਾਉ॥*

(ਪੰਨਾ ੮੨੦)

ਸਾਕਤ ਦੁਆਰਾ ਗਾਏ ਗੀਤ, ਨਾਦ, ਧੁਨ ਨੂੰ ਅਜਾਏ ਬੋਲ ਕਿਹਾ ਗਿਆ ਹੈ ਅਤੇ ਮੋਹਨ ਅੱਗੇ ਬੇਨਤੀ ਕੀਤੀ ਹੈ, ਕਿ ਇਹ ਬੋਲ ਕੰਨਾਂ ਨੂੰ ਸੁਨਣ ਲਈ ਨ ਮਿਲਣ। ਗੁਰਮਤਿ ਅਨੁਸਾਰ, ਹਰਿ-ਕੀਰਤਨ ਦੀਆਂ ਧੁਨਾਂ ਹੀ, ਉੱਤਮ ਧੁਨਾਂ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ-

*ਹਰਿ ਕੀਰਤਨ ਮਹਿ ਊਤਮ ਧੁਨਾ॥*
*ਨਾਨਕ ਗੁਰ ਮਿਲਿ ਗਾਇ ਗੁਨਾ॥*

(ਪੰਨਾ ੧੧੮੨)

ਗੁਰਬਾਣੀ ਅਨੁਸਾਰ ਰਾਗ ਉਹ ਹੀ ਭਲਾ ਹੈ, ਜਿਸ ਦੇ ਗਾਉਣ ਨਾਲ ਮਨ ਵਿਚ ਹਰੀ ਵੱਸ ਜਾਏ। ਸ੍ਰੀ ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ-

*ਸਭਨਾ ਰਾਗਾਂ ਵਿਚਿ ਸੋ ਭਲਾ ਭਾਈ*
*ਜਿਤੁ ਵਸਿਆ ਮਨਿ ਆਇ॥*
*ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ॥*

(ਪੰਨਾ ੧੪੨੩)

ਕੀਰਤਨ ਵਿਚ, ਭਾਵੇਂ ਰਾਗ ਦਾ ਬਹੁਤ ਮਹੱਤਵ ਹੈ, ਕਿਉਂਕਿ ਰਾਗ ਤੋਂ ਬਿਨਾਂ ਕੀਰਤਨ ਹੋ ਹੀ ਨਹੀਂ ਸਕਦਾ, ਪਰ ਗੁਰਬਾਣੀ-ਕੀਰਤਨ ਵਿਚ ਪ੍ਰਧਾਨਤਾ ਰਾਗ ਦੀ ਨਹੀਂ, ਸਗੋਂ ਸ਼ਬਦ ਦੀ ਹੈ। ਸ਼ਬਦ ਦੀ ਪ੍ਰਧਾਨਤਾ ਦਾ ਪਰਮਾਣ, ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ ਵਿਚੋਂ ਮਿਲ ਜਾਂਦਾ ਹੈ, ਜਦੋਂ ਉਹ ਆਪਣੀ ਬਾਣੀ ਵਿਚ, ਰਾਗ ਨਾਦ ਨੂੰ ਛੱਡ ਕੇ, ਹਰੀ ਸਿਮਰਨ ਦਾ ਹੀ ਉਪਦੇਸ਼ ਦਿੰਦੇ ਹਨ। ਆਪ ਦੇ ਬਚਨ ਹਨ-

*ਰਾਗ ਨਾਦ ਛੋਡਿ ਹਰਿ ਸੇਵੀਐ*
*ਤਾ ਦਰਗਹ ਪਾਈਐ ਮਾਨੁ॥*

(ਪੰਨਾ ੮੪੯)

ਸ੍ਰੀ ਗੁਰੂ ਨਾਨਕ ਦੇਵ ਜੀ ਵੀ, ਆਪਣੀ ਬਾਣੀ ਵਿਚ ਫੁਰਮਾਉਂਦੇ ਹਨ, ਕਿ ਉਹ ਪਰਮਾਤਮਾ, ਰਾਗ ਨਾਦ ਨਾਲ ਨਹੀਂ ਭਿਜਦਾ, ਸਗੋਂ ਸੱਚੇ ਨਾਮ ਨਾਲ ਭਿਜਦਾ ਹੈ, ਜਿਵੇਂ:-

*ਨ ਭੀਜੈ ਰਾਗੀ ਨਾਦੀ ਬੇਦਿ॥*
*ਨ ਭੀਜੈ ਸੁਰਤੀ ਗਿਆਨੀ ਜੋਗਿ॥*

(ਪੰਨਾ ੧੨੩੭)

ਸ੍ਰੀ ਗੁਰੂ ਰਾਮਦਾਸ ਜੀ ਤਾਂ ਫੁਰਮਾਉਂਦੇ ਹਨ, ਕਿ ਜਦੋਂ ਤਕ ਕੀਰਤਨ ਲਈ ਸਾਜ਼ ਇਕੱਠੇ ਕੀਤੇ ਜਾਂਦੇ ਹਨ, ਅਤੇ ਉਨ੍ਹਾਂ ਨੂੰ ਸੁਰ ਕਰਕੇ ਧੁਨਾਂ ਕੱਢੀਆਂ ਜਾਂਦੀਆਂ ਹਨ, ਇਸ ਵਿਚ ਕੁਝ ਸਮਾਂ ਲੱਗ ਜਾਂਦਾ ਹੈ, ਇਸ ਸਮੇਂ ਨੂੰ ਵੀ ਨਾਮ-ਸਿਮਰਨ ਕਰਕੇ ਸਫਲ ਕੀਤਾ ਜਾ ਸਕਦਾ ਹੈ। ਆਪ ਦੇ ਬਚਨ ਹਨ-

*ਕਬ ਕੋਊ ਮੇਲੈ ਪੰਚ ਸਤ ਗਾਇਣ*
*ਕਬ ਕੋ ਰਾਗ ਧੁਨਿ ਉਠਾਵੈ॥*

*ਮੇਲਤ ਚੁਨਤ ਖਿਨੁ ਪਲੁ ਚਸਾ ਲਾਗੈ*

*ਤਬ ਲਗੁ ਮੇਰਾ ਮਨੁ ਰਾਮ ਗੁਨ ਗਾਵੈ॥ ੨॥*

(ਪੰਨਾ ੩੬੮)

ਇਸ ਦਾ ਭਾਵ ਹੈ, ਸਾਜ਼ਾਂ ਨੂੰ ਸੁਰ ਕਰਦੇ ਹੋਏ ਵੀ, ਮਨ ਪ੍ਰਭੂ-ਪ੍ਰੇਮ ਵਿਚ ਜੁੜਿਆ ਰਹੇ। ਇਸ ਪ੍ਰਕਾਰ ਲੋੜ ਕੀਰਤਨ ਦੁਆਰਾ ਮਨ ਨੂੰ, ਪਰਮਾਤਮਾ ਨਾਲ ਜੋੜਨ ਦੀ ਹੈ, ਨਾ ਕਿ ਰਾਗ ਦਾ ਆਨੰਦ ਲੈਣ ਦੀ। ਗੁਰਬਾਣੀ ਅਨੁਸਾਰ ਕੀਰਤਨ ਵਿਚ ਜੋ ਨਾਮ ਰੂਪੀ ਅੰਮ੍ਰਿਤ ਰਸ ਝਰਦਾ ਹੈ, ਉਸਨੂੰ ਕੋਈ ਵਿਰਲਾ ਹੀ ਪੀਂਦਾ ਹੈ। ਬਾਕੀ, ਸੰਗੀਤ ਦਾ ਰਸ ਹੀ ਲੈਂਦੇ ਹਨ, ਜਿਵੇਂ ਫੁਰਮਾਨ ਹੈ-

*ਅੰਮ੍ਰਿਤ ਰਸੁ ਹਰਿ ਕੀਰਤਨੋ ਕੋ ਵਿਰਲਾ ਪੀਵੈ॥*

(ਪੰਨਾ ੪੦੦)

ਸਾਧ ਸੰਗ ਵਿਚ ਕੀਰਤਨ ਗਾਉਣਾ, ਜਾਂ ਸੁਨਣਾ ਵੱਡੇ ਭਾਗਾਂ ਵਾਲਿਆਂ ਦੇ ਹਿੱਸੇ ਆਉਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ:-

*ਸਾਧਸੰਗਿ ਹਰਿ ਕੀਰਤਨੁ ਗਾਈਐ॥*

*ਕਹੁ ਨਾਨਕ ਵਡਭਾਗੀ ਪਾਈਐ॥ ੪॥*

(ਪੰਨਾ ੧੭੯)

ਜੇ ਪੂਰਬਲੇ ਕਰਮ ਚੰਗੇ ਹੋਣ, ਸਾਧ ਸੰਗ ਵਿਚ ਕੀਰਤਨ ਸੁਨਣ ਨੂੰ ਮਿਲੇ, ਤਾਂ ਗੁਰਬਾਣੀ ਅਨੁਸਾਰ, ਇਹ ਸਭ ਤੋਂ ਉੱਤਮ ਕਰਮ ਹੈ। ਜਿਵੇਂ ਫੁਰਮਾਨ ਹੈ-

*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥*

*ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥*

(ਪੰਨਾ ੬੪੨)

ਉਹ ਵੇਲਾ ਵੀ ਧੰਨ ਹੈ, ਜਦੋਂ ਹਰੀ ਜੱਸ ਸੁਨਣ ਨੂੰ ਮਿਲਦਾ ਹੈ, ਅਤੇ ਜੋ ਵਿਅਕਤੀ ਸਾਧ ਸੰਗਤ ਵਿਚ ਆ ਕੇ, ਕੀਰਤਨ ਸੁਣਦੇ ਹਨ, ਉਹ ਦਰਗਾਹ ਵਿਚ ਪਰਵਾਨ ਚੜ੍ਹਦੇ ਹਨ, ਫੁਰਮਾਨ ਹੈ-

*ਧੰਨੁ ਸੁ ਵੇਲਾ ਜਿਤੁ ਹਰਿ ਗਾਵਤ ਸੁਨਣਾ*

*ਆਏ ਤੇ ਪਰਵਾਨਾ ਜੀਉ॥ ੧॥*

(ਪੰਨਾ ੧੦੩)

ਗੁਰਬਾਣੀ ਵਿਚ ਕੀਰਤਨ ਨੂੰ ਇੰਨੀ ਮਹਾਨਤਾ ਦਿੱਤੀ ਗਈ ਹੈ, ਕਿ ਮਨੁੱਖ ਜਨਮ ਦਾ ਜੋ, ਸਭ ਤੋਂ ਵੱਡਾ ਦੁਖ ਹੈ, ਜਨਮ ਮਰਨ ਦਾ, ਉਹ ਵੀ ਕੀਰਤਨ ਗਾਉਣ ਨਾਲ ਕੱਟਿਆ

ਜਾਂਦਾ ਹੈ, ਅਤੇ ਜਮਾਂ ਦੇ ਵੱਸ ਨਹੀਂ ਪੈਣਾ ਪੈਂਦਾ। ਜਿਵੇਂ ਫੁਰਮਾਨ ਹੈ-

*ਦਿਨਸੁ ਰੈਨਿ ਹਰਿ ਕੀਰਤਨੁ ਗਾਈਐ॥*
*ਸੋ ਜਨੁ ਜਮ ਕੀ ਵਾਟ ਨ ਪਾਈਐ॥ ੩॥*

(ਪੰਨਾ ੩੮੬)

ਹਰੀ ਦੇ ਕੀਰਤਨ ਦੁਆਰਾ, ਮਨ ਦੇ ਵਿਕਾਰ ਦੂਰ ਹੁੰਦੇ ਹਨ, ਮਨ ਵਿਚੋਂ ਵੈਰ ਵਿਰੋਧ, ਮਿਟ ਜਾਂਦੇ ਹਨ, ਸਭ ਪ੍ਰਕਾਰ ਦੇ ਕਲੇਸ਼ ਦੂਰ ਹੋ ਜਾਂਦੇ ਹਨ, ਅਤੇ ਸੁਖ ਦੀ ਪ੍ਰਾਪਤੀ ਹੁੰਦੀ ਹੈ। ਇਥੋਂ ਤਕ, ਕਿ ਕੀਰਤਨ ਇਸ ਲੋਕ ਵਿਚ ਵੀ, ਤੇ ਪਰਲੋਕ ਵਿਚ ਵੀ ਸਹਾਈ ਹੁੰਦਾ ਹੈ। ਹਜ਼ੂਰ ਦੇ ਬਚਨ ਹਨ-

*ਐਸਾ ਕੀਰਤਨੁ ਕਰਿ ਮਨ ਮੇਰੇ॥*
*ਈਹਾ ਊਹਾ ਜੋ ਕਾਮਿ ਤੇਰੈ॥ ੧॥ ਰਹਾਉ॥*

(ਪੰਨਾ ੨੩੬)

ਜਿਹੜਾ ਕੀਰਤਨ ਇਥੇ ਵੀ ਤੇ ਅੱਗੇ ਵੀ ਕੰਮ ਆਉਣਾ ਹੈ, ਅਜਿਹੇ ਕੀਰਤਨ ਵਿਚ ਮਨ ਲੱਗ ਜਾਵੇ, ਇਸ ਲਈ ਉਸ ਪਰਮਾਤਮਾ ਅੱਗੇ, ਇੰਜ ਬੇਨਤੀ ਕਰਨੀ ਬਣਦੀ ਹੈ-

*ਸੁਣਿ ਬੇਨੰਤੀ ਸੁਆਮੀ ਅਪੁਨੇ*
*ਨਾਨਕੁ ਇਹੁ ਸੁਖੁ ਮਾਗੈ॥*
*ਜਹ ਕੀਰਤਨੁ ਤੇਰਾ ਸਾਧੂ ਗਾਵਹਿ*
*ਤਹ ਮੇਰਾ ਮਨੁ ਲਾਗੈ॥*

(ਪੰਨਾ ੬੧੦)



# ਸੇਵਾ

ਕਿਸੇ ਦੂਜੇ ਲਈ, ਬਿਨਾਂ ਕਿਸੇ ਮੁਆਵਜ਼ੇ ਦੇ ਕੁਝ ਕਰਨ ਨੂੰ ਸੇਵਾ ਕਿਹਾ ਜਾਂਦਾ ਹੈ। ਸਾਧਾਰਣ ਵਿਅਕਤੀ, ਦੇਸ਼, ਕੌਮ, ਜਾਂ ਸਮਾਜ ਲਈ ਕੁਝ ਕਰਨ ਨੂੰ, ਸੇਵਾ ਸਮਝਦਾ ਹੈ, ਜਾਂ ਫਿਰ ਧਾਰਮਿਕ ਸਥਾਨਾਂ ਤੇ ਕੀਤੀ ਜਾਂਦੀ ਸੇਵਾ ਨੂੰ ਸੇਵਾ ਸਮਝਿਆ ਜਾਂਦਾ ਹੈ। ਇਹ ਸੇਵਾ, ਆਮ ਕਰਕੇ ਤਨ ਦੀ ਸੇਵਾ ਜਾਂ ਧਨ ਦੀ ਸੇਵਾ ਹੁੰਦੀ ਹੈ। ਪੁਰਾਂਣੇ ਸਮਿਆਂ ਵਿਚ ਜਦੋਂ ਬਿਜਲੀ ਦੇ ਉਪਕਰਣ ਨਹੀਂ ਸਨ, ਉਸ ਸਮੇਂ ਹੱਥ ਨਾਲ ਪੱਖਾ ਫੇਰਨਾ, ਚੱਕੀ ਪੀਸਣਾ ਜਾਂ ਪਾਣੀ ਢੋਣਾ ਆਦਿ, ਸਰੀਰਕ ਸੇਵਾ ਪ੍ਰਚੱਲਿਤ ਸੀ। ਗੁਰਬਾਣੀ ਵਿਚ ਵੀ, ਇਸ ਸੇਵਾ ਦੇ ਪਰਮਾਣ ਮਿਲਦੇ ਹਨ। ਜਿਵੇਂ ਫੁਰਮਾਨ ਹੈ-

*ਕਮਾਵਾ ਤਿਨ ਕੀ ਕਾਰ ਸਰੀਰੁ ਪਵਿਤੁ ਹੋਇ॥*

*ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ॥*

(ਪੰਨਾ ੫੧੮)

ਹਰੀ ਦੇ ਦਾਸਾਂ ਦੀ ਸੇਵਾ, ਉਨ੍ਹਾਂ ਦੇ ਪੈਰ ਧੋ ਕੇ, ਉਨ੍ਹਾਂ ਲਈ ਪਾਣੀ ਢੋ ਕੇ ਜਾਂ ਪੱਖਾ ਫੇਰ ਕੇ, ਕੀਤੀ ਜਾਂਦੀ ਸੀ। ਪਰ ਅੱਜ-ਕੱਲ੍ਹ ਅਜਿਹੇ ਕੰਮ ਬਿਜਲੀ ਦੁਆਰਾ ਹੋਣ ਕਰਕੇ, ਇਹ ਸੇਵਾ ਲੁਪਤ ਹੋ ਗਈ ਹੈ। ਇਸ ਦੀ ਥਾਂ ਹੁਣ ਜੋੜੇ ਝਾੜਨੇ, ਭਾਂਡੇ ਮਾਂਜਣੇ, ਬਹੁਕਰ ਬੁਹਾਰੀ ਦੇਣੀ ਜਾਂ ਲੰਗਰ ਦੀ ਸੇਵਾ, ਤਨ ਦੀ ਸੇਵਾ ਵਜੋਂ ਕੀਤੀ ਜਾਂਦੀ ਹੈ। ਕਿਸੇ ਸਾਂਝੇ ਕੰਮ ਲਈ ਧਨ ਅਰਪਨ ਕਰਨਾ, ਧਨ ਦੀ ਸੇਵਾ ਅਖਵਾਉਂਦੀ ਹੈ। ਤਨ ਅਤੇ ਧਨ ਦੀ ਸੇਵਾ ਵਿਚ, ਇਕ ਘਾਟ ਹੈ, ਕਿ ਇਸ ਵਿਚ ਆਮ ਕਰਕੇ ਥੋੜਾ ਬਹੁਤ ਹਉਮੈ ਦਾ ਅੰਸ਼ ਰਹਿੰਦਾ ਹੈ। ਹਉਮੈ ਦੀ ਬਿਰਤੀ ਅਧੀਨ ਹੀ, ਸੇਵਾ ਕਰਨ ਵਾਲਾ, ਆਪਣੇ ਨਾਂ ਦੀਆਂ ਸਿਲਾਂ ਲਗਾਉਂਦਾ ਹੈ। ਇਸੇ ਲਈ ਤਨ ਅਤੇ ਧਨ ਦੀ ਸੇਵਾ ਨਾਲੋਂ, ਮਨ ਦੀ ਸੇਵਾ ਉੱਤਮ ਗਿਣੀ ਗਈ ਹੈ।

ਤਨ ਦੀ ਸੇਵਾ, ਜੇ ਕਰਨੀ ਹੀ ਹੋਵੇ, ਤਾਂ ਕਿਸ ਦੀ ਕੀਤੀ ਜਾਵੇ, ਰਾਜਨੀਤਿਕ ਲੋਗ ਦੇਸ਼ ਦੀ ਸੇਵਾ ਨੂੰ ਚੰਗੀ ਸਮਝਦੇ ਹਨ, ਧਾਰਮਿਕ ਵਿਅਕਤੀ ਗੁਰਦੁਆਰੇ ਮੰਦਰ ਆਦਿ ਦੀ ਸੇਵਾ ਠੀਕ ਸਮਝਦਾ ਹੈ, ਅਤੇ ਸਮਾਜ-ਸੇਵੀ, ਸਮਾਜ ਦੀ ਸੇਵਾ ਨੂੰ ਹੀ ਉੱਤਮ ਸਮਝਦਾ ਹੈ। ਪਰ ਗੁਰਬਾਣੀ ਸਮਝਾ ਰਹੀ ਹੈ, ਕਿ ਸੇਵਾ ਲਈ ਦੋ ਹੀ ਭਲੇ ਹਨ, ਇਕ ਸੰਤ ਅਤੇ ਇਕ ਰਾਮ। ਭਗਤ ਕਬੀਰ ਜੀ ਦੇ ਬਚਨ ਹਨ-



*ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ॥*
*ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮ॥*

(ਪੰਨਾ ੧੩੭੩)

ਹਰੀ ਦੇ ਦਾਸਾਂ ਦੀ ਸੇਵਾ ਵੀ, ਹਰੀ ਦੀ ਸੇਵਾ ਹੀ ਹੈ, ਅਤੇ ਇਸ ਸੇਵਾ ਨੂੰ ਬਾਣੀ ਵਿਚ, ਉੱਤਮ ਕੰਮ ਕਿਹਾ ਗਿਆ ਹੈ। ਸ੍ਰੀ ਗੁਰੂ ਰਾਮਦਾਸ ਜੀ, ਵਾਹਿਗੁਰੂ ਅੱਗੇ ਬੇਨਤੀ ਕਰਦੇ ਹਨ ਕਿ ਸਾਨੂੰ ਉਨ੍ਹਾਂ ਦਾਸਾਂ ਦੇ ਦਾਸ ਬਣਾ ਲਵੋ, ਜੋ ਹਰੀ ਦਾ ਨਾਮ ਧਿਆਉਂਦੇ ਹਨ। ਉਨ੍ਹਾਂ ਦੇ ਬਚਨ ਹਨ-

*ਜੋ ਜਨ ਧਿਆਵਹਿ ਹਰਿ ਹਰਿ ਨਾਮਾ॥*
*ਤਿਨ ਦਾਸਨਿ ਦਾਸ ਕਰਹੁ ਹਮ ਰਾਮਾ॥*
*ਜਨ ਕੀ ਸੇਵਾ ਊਤਮ ਕਾਮਾ॥ ੨॥*

(ਪੰਨਾ ੧੬੪)

ਠਾਕੁਰ ਨਾਲ ਅਭੇਦ ਹੋ ਚੁਕੇ, ਉਸ ਦੇ ਸੇਵਕ ਦਾ ਕੰਮ ਵੀ, ਠਾਕੁਰ ਦਾ ਹੀ ਕੰਮ ਹੈ, ਅਤੇ ਅਜਿਹੇ ਸੇਵਕ ਅੱਗੇ ਪਾਣੀ, ਪੱਖਾ ਜਾਂ ਚੱਕੀ ਪੀਸਣ ਨੂੰ, ਸ੍ਰੀ ਗੁਰੂ ਅਰਜਨ ਦੇਵ ਜੀ, ਠਾਕੁਰ ਦਾ ਹੀ ਆਹਰ ਫੁਰਮਾਉਂਦੇ ਹਨ-

*ਪਾਨੀ ਪਖਾ ਪੀਸਉ ਸੇਵਕ ਕੈ*
*ਠਾਕੁਰ ਹੀ ਕਾ ਆਹਰੁ ਜੀਉ॥ ੧॥*

(ਪੰਨਾ ੧੦੧)

ਭਾਵੇਂ ਹਰੀ ਦੇ ਦਾਸਾਂ ਦੀ ਸੇਵਾ, ਹਰੀ ਦੀ ਸੇਵਾ ਹੀ ਹੈ, ਪਰ ਸਰੀਰ ਤਾਂ ਨਾਸ਼ਵਾਨ ਹੈ, ਜੋ ਦਿਸਦਾ ਹੈ, ਉਹ ਚਲੇ ਜਾਣਾ ਹੈ, ਰਹਿਣਾ ਨਹੀਂ। ਇਸੇ ਲਈ ਬਾਣੀ ਵਿਚ ਪ੍ਰਸ਼ਨ ਕੀਤਾ ਗਿਆ ਹੈ ਕਿ ਕਿਸਦੀ ਸੇਵਾ ਕੀਤੀ ਜਾਏ। ਗੁਰੂ ਅਰਜਨ ਦੇਵ ਜੀ ਦੇ ਬਚਨ ਹਨ-

*ਕਿਸੁ ਹਉ ਸੇਵੀ ਕਿਸੁ ਆਰਾਧੀ ਜੋ ਦਿਸਟੈ ਸੋ ਗਾਛੈ॥*
*ਸਾਧਸੰਗਤਿ ਕੀ ਸਰਨੀ ਪਰੀਐ ਚਰਣ ਰੇਨੁ ਮਨੁ ਬਾਛੈ॥ ੧॥*

(ਪੰਨਾ ੫੩੩-੩੪)

ਤਨ ਜਾਂ ਧਨ ਦੁਆਰਾ ਸੇਵਾ, ਸ਼ੁਭ ਕਰਮ ਤਾਂ ਹੈ, ਪਰ ਇਹ ਮਨੁੱਖ ਨੂੰ, ਬੰਧਨਾਂ ਤੋਂ ਮੁਕਤ ਨਹੀਂ ਕਰ ਸਕਦੀ। ਮਨੁੱਖ ਜਨਮ ਦਾ ਮੂਲ ਮਨੋਰਥ, ਪਰਮਾਤਮਾ ਨਾਲ ਅਭੇਦ ਹੋਣਾ ਹੈ। ਤਨ ਜਾਂ ਧਨ ਦੀ ਸੇਵਾ, ਇਹ ਮਨੋਰਥ ਪੂਰਾ ਨਹੀਂ ਕਰਦੀ, ਕਿਉਂਕਿ ਕੋਈ ਵੀ ਸ਼ੁਭ, ਜਾਂ ਅਸ਼ੁਭ ਕਰਮ, ਬੰਧਨ ਦਾ ਕਾਰਨ ਹੀ ਬਣਦਾ ਹੈ। ਦੋਨੋਂ ਤਰ੍ਹਾਂ ਦੇ ਕਰਮਾਂ ਦਾ ਲੇਖਾ ਦੇਣਾ ਪੈਂਦਾ ਹੈ, ਅਤੇ ਚੰਗਾ ਜਾਂ ਮਾੜਾ ਫਲ ਭੋਗਣ ਲਈ, ਫਿਰ ਜਨਮ ਲੈਣਾ ਪੈਂਦਾ ਹੈ। ਇਸ ਤਰ੍ਹਾਂ ਸ਼ੁਭ ਕਰਮ ਕਰਕੇ ਵੀ, ਮਨੁੱਖ ਜਨਮ ਮਰਨ ਦੇ ਚੱਕਰ ਵਿਚ ਪਿਆ ਰਹਿੰਦਾ ਹੈ। ਇਸੇ ਲਈ

ਗੁਰਬਾਣੀ, ਐਸੀ ਸੇਵਾ ਨੂੰ, ਜਿਸ ਦਾ ਲੇਖਾ ਦੇਣਾ ਪਵੇ, ਉੱਤਮ ਸੇਵਾ ਨਹੀਂ ਮੰਨਦੀ। ਜਿਵੇਂ ਫੁਰਮਾਨ ਹੈ-

*ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ ਸਾ ਸੇਵਾ ਅਉਖੀ ਹੋਈ॥*
*ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ ਫਿਰਿ ਲੇਖਾ ਮੰਗੈ ਨ ਕੋਈ॥ ੨॥*

(ਪੰਨਾ ੩੦੬)

ਗੁਰਬਾਣੀ ਹਰੀ ਦੀ ਸੇਵਾ ਨੂੰ ਹੀ, ਸਰਬ ਸ੍ਰੇਸ਼ਟ ਸੇਵਾ ਮੰਨਦੀ ਹੈ, ਅਤੇ ਉਸ ਤੋਂ ਬਿਨਾਂ ਦੂਜੀ ਸੇਵਾ, ਬਿਰਥਾ ਜਨਮ ਗੁਆਉਣਾ ਹੈ। ਗੁਰਬਾਣੀ ਵਿਚ ਫੁਰਮਾਨ ਹੈ-

*ਹਰਿ ਕੀ ਤੁਮ ਸੇਵਾ ਕਰਹੁ*
*ਦੂਜੀ ਸੇਵਾ ਕਰਹੁ ਨ ਕੋਇ ਜੀ॥*
*ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ*
*ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ॥ ੧॥*

(ਪੰਨਾ ੪੯੦)

ਹਰੀ ਦੀ ਸੇਵਾ, ਕਿਵੇਂ ਕੀਤੀ ਜਾਵੇ ? ਉਹ ਨਿਰਗੁਣ, ਨਿਰਾਕਾਰ ਹੈ, ਉਸਦਾ ਕੋਈ ਸਰੀਰ ਨਹੀਂ ਹੈ। ਹਜ਼ੂਰ ਬਾਣੀ ਵਿਚ ਫੁਰਮਾਉਂਦੇ ਹਨ, ਕਿ ਸਤਿਗੁਰੂ ਦਾ ਹੁਕਮ ਮੰਨਣਾ, ਅਤੇ ਆਪਾ ਗੁਆਉਣਾ ਹੀ, ਉਸਦੀ ਸੇਵਾ ਹੈ, ਜਿਵੇਂ :-

*ਕਿਸੁ ਹਉ ਸੇਵੀ ਕਿਆ ਜਪੁ ਕਰੀ ਸਤਗੁਰ ਪੂਛਉ ਜਾਇ॥*
*ਸਤਗੁਰ ਕਾ ਭਾਣਾ ਮੰਨਿ ਲਈ ਵਿਚਹੁ ਆਪੁ ਗਵਾਇ॥*
*ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ॥*

(ਪੰਨਾ ੩੪)

ਅਕਾਲ ਪੁਰਖ ਦਾ ਸਿਮਰਨ ਕਰਨਾ, ਜਾਂ ਉਸਦੀ ਭਗਤੀ ਕਰਨਾ ਵੀ, ਉਸਦੀ ਸੇਵਾ ਹੀ ਹੈ, ਭਾਵੇਂ ਇਹ ਕਿਸੇ ਵਿਰਲੇ ਦੇ ਹਿੱਸੇ ਹੀ ਆਉਂਦੀ ਹੈ। ਸ੍ਰੀ ਗੁਰੂ ਅਮਰਦਾਸ ਜੀ, ਬਾਣੀ ਵਿਚ ਫੁਰਮਾਉਂਦੇ ਹਨ-

*ਭਾਈ ਰੇ ਦਾਸਨਿ ਦਾਸਾ ਹੋਇ॥*
*ਗੁਰ ਕੀ ਸੇਵਾ ਗੁਰ ਭਗਤਿ ਹੈ ਵਿਰਲਾ ਪਾਏ ਕੋਇ॥ ੧॥ ਰਹਾਉ॥* (ਪੰਨਾ ੬੬)

ਰੱਬੀ ਬਾਣੀ ਦੀ ਵੀਚਾਰ ਅਤੇ ਉਸਨੂੰ ਹਿਰਦੇ ਵਿਚ ਵਸਾਉਣਾ ਵੀ, ਪ੍ਰਭੂ ਪ੍ਰਮਾਤਮਾ ਦੀ ਸੇਵਾ ਹੀ ਹੈ। ਗੁਰਬਾਣੀ ਵਿਚ ਫੁਰਮਾਨ ਹੈ-

*ਗੁਰ ਕੀ ਸੇਵਾ ਸਬਦੁ ਵੀਚਾਰੁ॥*
*ਹਉਮੈ ਮਾਰੇ ਕਰਣੀ ਸਾਰੁ॥੭॥* (ਪੰਨਾ ੨੨੩)



ਜੇ ਗੁਰ ਸ਼ਬਦ ਵਿਚ ਮਨ ਨੂੰ ਜੋੜ ਕੇ, ਚਿੱਤ ਲਾ ਕੇ, ਸ਼ਬਦ ਦੀ ਵੀਚਾਰ ਕੀਤੀ ਜਾਏ, ਤਾਂ ਐਸੀ ਸੇਵਾ ਹੀ, ਸਫਲ ਸੇਵਾ ਅਖਵਾਉਂਦੀ ਹੈ, ਅਤੇ ਮਨ-ਚਿੰਦੇ ਫਲ ਪ੍ਰਾਪਤ ਹੁੰਦੇ ਹਨ, ਹਉਮੈ ਦੂਰ ਹੋ ਜਾਂਦੀ ਹੈ। ਹਜ਼ੂਰ ਦੇ ਬਚਨ ਹਨ-

*ਸਤਿਗੁਰ ਦੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥*
*ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ॥*

(ਪੰਨਾ ੬੪੪)

ਜਿੰਨੀ ਦੇਰ ਅੰਦਰ ਹਉਮੈ ਹੈ, ਸੇਵਾ ਦਾ ਫਲ ਨਹੀਂ ਮਿਲ ਸਕਦਾ। ਐਸੀ ਸੇਵਾ ਦਰਗਾਹ ਵਿਚ ਪਰਵਾਨ ਨਹੀਂ ਹੁੰਦੀ। ਜਦੋਂ ਸੇਵਕ ਆਪਣੇ ਆਪ ਨੂੰ ਪੂਰੀ ਤਰ੍ਹਾਂ ਪ੍ਰਭੂ ਅੱਗੇ ਸਮਰਪਨ ਕਰ ਦੇਵੇ, ਅਤੇ ਜੋ ਸਾਹਿਬ ਨੂੰ ਭਾਉਂਦਾ ਹੈ, ਉਸਨੂੰ ਪਰਵਾਨ ਕਰ ਲਵੇ, ਤਾਂ ਉਹ ਸੇਵਕ ਦਰਗਾਹ ਵਿਚ ਮਾਣ ਪਾਉਂਦਾ ਹੈ। ਜਿਵੇਂ ਬਾਣੀ ਵਿਚ ਫੁਰਮਾਨ ਹੈ-

*ਐਸੀ ਸੇਵਕੁ ਸੇਵਾ ਕਰੈ॥*
*ਜਿਸ ਕਾ ਜੀਉ ਤਿਸੁ ਆਗੈ ਧਰੈ॥*
*ਸਾਹਿਬ ਭਾਵੈ ਸੋ ਪਰਵਾਣੁ॥*
*ਸੋ ਸੇਵਕੁ ਦਰਗਹ ਪਾਵੈ ਮਾਣੁ॥ ੩॥*

(ਪੰਨਾ ੬੬੧)

ਆਮ ਤੌਰ ਤੇ ਸੇਵਾ ਕਰਨ ਵਾਲੇ ਦੇ ਮਨ ਵਿਚ ਕੋਈ ਨਾ ਕੋਈ ਕਾਮਨਾ ਹੁੰਦੀ ਹੈ, ਜਿਸ ਨੂੰ ਪੂਰਾ ਕਰਨ ਲਈ ਉਹ ਸੇਵਾ ਕਰਦਾ ਹੈ। ਕਿਸੇ ਮਨੋਰਥ ਦੀ ਪੂਰਤੀ ਲਈ ਕੀਤੀ ਸੇਵਾ, ਉੱਤਮ ਸੇਵਾ ਨਹੀਂ ਅਖਵਾਉਂਦੀ, ਕਿਉਂਕਿ ਅਜਿਹੀ ਸੇਵਾ ਮਨੋਰਥ ਪੂਰਤੀ ਤਕ ਹੀ ਹੁੰਦੀ ਹੈ। ਮਨੋਰਥ ਪੂਰਾ ਹੋਣ ਦੇ ਨਾਲ ਹੀ ਸੇਵਾ ਵੀ ਮੁੱਕ ਜਾਂਦੀ ਹੈ। ਇਸੇ ਲਈ ਗੁਰਬਾਣੀ ਵਿਚ ਨਿਸ਼ਕਾਮ ਸੇਵਾ ਕਰਨ ਦਾ ਉਪਦੇਸ਼ ਹੈ, ਜਿਵੇਂ :-

*ਸੇਵਾ ਕਰਤ ਹੋਇ ਨਿਹਕਾਮੀ॥*
*ਤਿਸ ਕਉ ਹੋਤ ਪਰਾਪਤਿ ਸੁਆਮੀ॥* (ਪੰਨਾ ੨੮੬)

ਕਾਮਨਾ ਸਹਿਤ ਕੀਤੀ ਸੇਵਾ, ਸੇਵਾ ਨਹੀਂ ਬਿਉਹਾਰ ਹੈ, ਲੈਣ ਦੇਣ ਹੈ। ਗੁਰਬਾਣੀ ਵਿਚ ਫੁਰਮਾਨ ਹੈ, ਕਿ ਅਸਲੀ ਸੇਵਕ ਤਾਂ, ਕਰੋੜਾਂ ਵਿਚੋਂ ਕੋਈ ਇਕ ਹੈ, ਹੋਰ ਸਾਰੇ ਤਾਂ ਬਿਉਹਾਰੀ ਹੀ ਹਨ, ਜਿਵੇਂ -

*ਮੇਰੇ ਠਾਕੁਰ ਰਖਿ ਲੇਵਹੁ ਕਿਰਪਾ ਧਾਰੀ॥*
*ਕੋਟਿ ਮਧੇ ਕੋ ਵਿਰਲਾ ਸੇਵਕੁ*
*ਹੋਰਿ ਸਗਲੇ ਬਿਉਹਾਰੀ॥ ੧॥ ਰਹਾਉ॥*

(ਪੰਨਾ ੪੯੫)

ਬਿਉਹਾਰੀ ਲੋਕ, ਓਨੀ ਸੇਵਾ ਨਹੀਂ ਕਰਦੇ, ਜਿੰਨਾ ਉਸਦੇ ਬਦਲੇ ਵਿਚ ਮੰਗ ਲੈਂਦੇ ਹਨ। ਇਸੇ ਲਈ ਬਾਣੀ ਵਿਚ ਕਿਹਾ ਗਿਆ ਹੈ-

*ਸੇਵਾ ਥੋਰੀ ਮਾਗਨੁ ਬਹੁਤਾ॥*
*ਮਹਲੁ ਨ ਪਾਵੈ ਕਹਤੌ ਪਹੁਤਾ॥ ੧॥*

(ਪੰਨਾ ੭੩੮)

ਠਾਕੁਰ ਕਿਰਪਾ ਕਰੇ, ਮਨੁੱਖ ਬਿਉਹਾਰੀ ਨ ਬਣ ਕੇ, ਉਸ ਦੀ ਨਿਸ਼ਕਾਮ ਸੇਵਾ ਕਰੇ, ਤਾਂ ਆਪਣਾ ਜਨਮ ਤਾਂ ਸਵਾਰ ਹੀ ਲੈਂਦਾ ਹੈ, ਕੁੱਲ ਦਾ ਵੀ ਉਧਾਰ ਹੋ ਜਾਂਦਾ ਹੈ। ਹਜ਼ੂਰ ਦੇ ਬਚਨ ਹਨ-

*ਇਕਿ ਸਤਿਗੁਰ ਕੀ ਸੇਵਾ ਕਰਹਿ ਚਾਕਰੀ*
*ਹਰਿ ਨਾਮੇ ਲਗੈ ਪਿਆਰੁ॥*
*ਨਾਨਕ ਜਨਮੁ ਸਵਾਰਨਿ ਆਪਣਾ*
*ਕੁਲ ਕਾ ਕਰਨਿ ਉਧਾਰੁ॥ ੨॥*

(ਪੰਨਾ ੫੫੨)

ਅਤੇ ਜੋ ਅਭਾਗੇ ਜੀਵ, ਅਜੇ ਤਕ ਸਤਿਗੁਰੂ ਦੀ ਸੇਵਾ ਵਿਚ ਨਹੀਂ ਲੱਗੇ, ਉਨ੍ਹਾਂ ਨੂੰ ਜਿਉਂਦੇ ਨਾ ਸਮਝੋ, ਉਹ ਤਾਂ ਕਰਤਾਰ ਨੇ ਆਪ ਮਾਰੇ ਹਨ। ਜਿਵੇਂ ਫੁਰਮਾਨ ਹੈ-

*ਸਤਿਗੁਰ ਕੀ ਸੇਵ ਨ ਕੀਨੀਆ ਹਰਿ ਨਾਮਿ ਨ ਲਗੋ ਪਿਆਰੁ॥*
*ਮਤ ਤੁਮ ਜਾਣਹੁ ਓਇ ਜੀਵਦੇ ਓਇ ਆਪਿ ਮਾਰੇ ਕਰਤਾਰਿ॥*

(ਪੰਨਾ ੫੮੯)

ਮਨੁੱਖ ਜਨਮ ਦਾ ਮੂਲ ਮਨੋਰਥ, ਪਰਮਾਤਮਾ ਨਾਲ ਮਿਲਣ ਦਾ, ਤਾਂ ਹੀ ਪੂਰਾ ਹੋ ਸਕਦਾ ਹੈ, ਜੇ ਅੰਤਲੇ ਸੁਆਸਾਂ ਤਕ, ਉਸ ਪਰਮਾਤਮਾ ਦਾ ਸਿਮਰਨ ਕਰਕੇ, ਉਸ ਦੀ ਸੇਵਾ ਕੀਤੀ ਜਾਏ। ਬਾਣੀ ਵਿਚ ਫੁਰਮਾਨ ਹੈ-

*ਜਿਚਰੁ ਅੰਦਰਿ ਸਾਸੁ ਤਿਚਰੁ ਸੇਵਾ ਕੀਚੈ*
*ਜਾਇ ਮਿਲੀਐ ਰਾਮ ਮੁਰਾਰੀ॥*

(ਪੰਨਾ ੯੧੧)



# ਗੁਰਬਾਣੀ ਵਿਚ ਨਿਮਰਤਾ ਦਾ ਸੰਕਲਪ

ਗੁਰਬਾਣੀ ਵਿਚ ਜਿਥੇ ਮਨੁੱਖ ਨੂੰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਵਿਕਾਰਾਂ ਦਾ ਤਿਆਗ ਕਰਨ ਦਾ ਉਪਦੇਸ਼ ਹੈ, ਉਥੇ ਸਤ, ਸੰਤੋਖ, ਸੀਲ, ਸੰਜਮ, ਨਿਮਰਤਾ, ਖਿਮਾ, ਦਇਆ ਆਦਿ ਗੁਣ ਧਾਰਨ ਕਰਨ ਦਾ ਉਪਦੇਸ਼ ਵੀ ਦਿੱਤਾ ਗਿਆ ਹੈ। ਇਨ੍ਹਾਂ ਗੁਣਾਂ ਵਿਚੋਂ ਸਭ ਤੋਂ ਸ੍ਰੇਸ਼ਟ ਗੁਣ ਨਿਮਰਤਾ ਦਾ ਹੈ। ਨਿਮਰਤਾ ਨੂੰ ਦੁਨੀਆਂ ਦਾ ਸਭ ਤੋਂ ਅਮੋਲਕ ਰਤਨ ਕਿਹਾ ਗਿਆ ਹੈ। ਕਹਿੰਦੇ ਹਨ ਸੁਕਰਾਤ ਨੂੰ ਜਦ ਉਸ ਦੇ ਸਿਖਿਆਰਥੀਆਂ ਨੇ ਪੁਛਿਆ, ਕਿ ਦੁਨੀਆਂ ਦਾ ਅਮੋਲਕ ਰਤਨ ਕਿਹੜਾ ਹੈ? ਤਾਂ ਉਸ ਦਾ ਉੱਤਰ ਸੀ, ਨਿਰਮਾਣ ਹੋਣਾ।

ਗੁਰਬਾਣੀ ਅਨੁਸਾਰ ਨਿਮਰਤਾ ਦਾ ਅਰਥ ਹੈ, ਨਿਰਸੁਆਰਥ ਭਾਵ ਨਾਲ ਆਪਾ ਪਰਮਾਤਮਾ ਦੇ ਹਵਾਲੇ ਕਰ ਦੇਣਾ। ਇਸ ਤਰ੍ਹਾਂ ਆਪਣਾ ਆਪਾ, ਪਰਮਾਤਮਾ ਦੇ ਹਵਾਲੇ ਕਰ ਦੇਣ ਨਾਲ, ਅਭਿਮਾਨ ਮਿਟ ਜਾਂਦਾ ਹੈ, ਅਤੇ ਨਿਮਰਤਾ ਆਉਂਦੀ ਹੈ। ਨਿਮਰਤਾ ਹੀ ਮਨ ਨੂੰ ਨੀਵਾਂ, ਅਤੇ ਮੱਤ ਨੂੰ ਉਚਾ ਕਰਦੀ ਹੈ। ਜਿੰਨੀ ਦੇਰ ਮਨੁੱਖ ਅੰਦਰ ਹਉਮੈ ਹੈ, ਗਰਵ ਹੈ, ਹੰਕਾਰ ਹੈ, ਨਿਮਰਤਾ ਆ ਹੀ ਨਹੀਂ ਸਕਦੀ, ਕਿਉਂਕਿ ਨਿਮਰਤਾ ਅਤੇ ਗਰਵ ਦੋਨੋਂ ਇਕ ਦੂਜੇ ਦੇ ਵਿਰੋਧੀ ਹਨ। ਨਿਮਰਤਾ ਦਾ ਭਾਵ ਹੈ ਨੀਵੇਂ ਹੋਣਾ ਗਰੀਬ ਹੋਣਾ ਨਿਰਮਾਣ ਹੋਣਾ। ਨੀਵੇਂ ਹੋਣ ਤੋਂ ਭਾਵ ਹੀਨ ਭਾਵਨਾ ਬਿਲਕੁਲ ਨਹੀਂ ਹੈ। ਮਾਨ ਹੁੰਦੇ ਹੋਏ ਨਿਮਾਣਾ ਹੋਣਾ, ਤਾਨ ਹੁੰਦੇ ਹੋਏ ਨਿਤਾਣਾ ਹੋਣਾ ਨਿਮਰਤਾ ਹੈ। ਪਰ ਜ਼ੁਲਮ ਜਾਂ ਅੱਤਿਆਚਾਰ ਨੂੰ, ਨਿਤਾਣਾ ਹੋ ਕੇ ਸਹੀ ਜਾਣਾ ਵੀ ਨਿਮਰਤਾ ਨਹੀਂ ਹੈ। ਗੁਰ-ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਜਿਥੇ ਲੋੜ ਪਈ ਹੈ, ਜ਼ੁਲਮ ਦਾ ਡਟ ਕੇ ਟਾਕਰਾ ਵੀ ਕੀਤਾ ਗਿਆ ਹੈ, ਪਰ ਨਿਮਰਤਾ ਫਿਰ ਵੀ ਨਹੀਂ ਛੱਡੀ।

ਮਨ ਵਿਚ ਛਲ ਕਪਟ ਰੱਖ ਕੇ, ਨੀਵੇਂ ਹੋਣਾ ਵੀ ਨਿਮਰਤਾ ਨਹੀਂ ਹੈ। ਸ਼ਿਕਾਰੀ ਹਿਰਨ ਨੂੰ ਮਾਰਨ ਲਈ ਨੀਵਾਂ ਹੋ ਕੇ, ਝੁਕ ਝੁਕ ਕੇ ਤੁਰਦਾ ਹੈ, ਤਾਂ ਜੋ ਹਿਰਨ ਉਸਨੂੰ ਵੇਖ ਨ ਸਕੇ। ਇਸ ਤਰ੍ਹਾਂ ਝੁਕਣਾ, ਨਿਮਰਤਾ ਨਹੀਂ ਅਖਵਾਉਂਦਾ। ਗੁਰਬਾਣੀ ਵਿਚ ਹਜ਼ੂਰ ਦਾ ਫੁਰਮਾਨ ਹੈ-

*ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥*
*ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥੧॥*

(ਆਸਾ ਮ: ੧, ਪੰਨਾ ੪੭੦)

ਸ਼ੁਧ ਹਿਰਦੇ ਨਾਲ ਸਿਰ ਝੁਕੇ, ਤਾਂ ਹੀ ਸੱਚੀ ਨਿਮਰਤਾ ਕਹੀ ਜਾ ਸਕਦੀ ਹੈ। ਸੱਚੀ ਨਿਮਰਤਾ ਦੁਆਰਾ, ਰੱਬ ਦੀ ਰਜ਼ਾ ਵਿਚ ਰਹਿਣ ਦੀ ਪ੍ਰੇਰਨਾ ਮਿਲਦੀ ਹੈ। ਇਥੋਂ ਤਕ ਕਿ ਮਨੁੱਖੀ ਆਤਮਾ ਨੂੰ ਪਰਮਾਤਮਾ ਵਿਚ ਅਭੇਦ ਹੋਣ ਵਿਚ, ਇਹ ਨਿਮਰ ਭਾਵ ਹੀ ਸਹਾਈ ਹੁੰਦਾ ਹੈ। ਗੁਰਮਤਿ ਅਨੁਸਾਰ ਮਨੁੱਖੀ ਜੀਵਨ ਦਾ ਮੂਲ ਉਦੇਸ਼ ਹੈ, ਜੀਵ-ਆਤਮਾ ਦਾ ਪਰਮ-ਆਤਮਾ ਨਾਲ ਮੇਲ। ਇਹ ਮੇਲ, ਆਪਾ ਗੁਆ ਕੇ ਹੀ ਸੰਭਵ ਹੋ ਸਕਦਾ ਹੈ, ਜਿਵੇਂ ਗੁਰਬਾਣੀ ਵਿਚ ਫੁਰਮਾਨ ਹੈ-

*ਆਪੁ ਗਵਾਈਐ ਤਾ ਸਹੁ ਪਾਈਐ*
*ਅਉਰੁ ਕੈਸੀ ਚਤੁਰਾਈ॥*

(ਤਿਲੰਗ ਮ: ੧, ਪੰਨਾ ੭੨੨)

ਉਹ ਜੀਵ ਰੂਪੀ ਇਸਤਰੀਆਂ ਸਦਾ ਸੁਹਾਗਣ ਹਨ, ਜੋ ਮਿੱਠਾ ਬੋਲਦੀਆਂ ਹਨ, ਅਤੇ ਨਿਵ ਕੇ ਚੱਲਦੀਆਂ ਹਨ। ਗੁਰੂ ਅਮਰਦਾਸ ਜੀ ਦੇ ਬਚਨ ਹਨ-

*ਗੁਰਮੁਖਿ ਸਦਾ ਸੋਹਾਗਣੀ*
*ਪਿਰੁ ਰਾਖਿਆ ਉਰ ਧਾਰਿ॥*
*ਮਿਠਾ ਬੋਲਹਿ ਨਿਵਿ ਚਲਹਿ*
*ਸੇਜੈ ਰਵੈ ਭਤਾਰੁ॥*

(ਸਿਰੀਰਾਗੁ ਮ: ੩, ਪੰਨਾ ੩੧)

ਭਗਤ ਕਬੀਰ ਜੀ ਵੀ, ਹਰੀ ਨੂੰ ਪ੍ਰਾਪਤ ਕਰਨ ਲਈ ਜਾਤ ਪਾਤ ਦਾ ਮਾਨ ਛੱਡ ਕੇ, ਕੀੜੀ ਦੇ ਸਮਾਨ ਨੀਵਾਂ ਹੋਣ ਦਾ ਉਪਦੇਸ਼ ਦਿੰਦੇ ਹਨ।
ਆਪ ਦੇ ਬਚਨ ਹਨ-

*ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ*
*ਹਸਤੀਂ ਚੁਨਿਓ ਨ ਜਾਈ॥*
*ਕਹਿ ਕਮੀਰ ਕੁਲ ਜਾਤਿ ਪਾਂਤਿ ਤਜਿ*
*ਚੀਟੀ ਹੋਇ ਚੁਨਿ ਖਾਈ॥*

(ਪੰਨਾ ੯੭੨)

ਸੂਫੀ ਫਕੀਰ, ਬਾਬਾ ਫਰੀਦ ਜੀ, ਗੁਰੂ ਗ੍ਰੰਥ ਸਾਹਿਬ ਵਿਚ ਦਰਜ, ਆਪਣੀ ਬਾਣੀ ਵਿਚ ਲਿਖਦੇ ਹਨ, ਕਿ ਸਾਈਂ ਨੂੰ ਪ੍ਰਾਪਤ ਕਰਨ ਲਈ, ਆਪਣੇ ਆਪੇ ਨੂੰ ਮਾਰ ਕੇ, ਮਿੱਟੀ ਜਾਂ ਘਾਹ ਵਾਂਗ ਬਣਨਾ ਪੈਂਦਾ ਹੈ, ਜੋ ਪੈਰਾਂ ਹੇਠ ਲਿਤਾੜਿਆ ਜਾਂਦਾ ਹੈ -

*ਫਰੀਦਾ ਥੀਉ ਪਵਾਹੀ ਦਭੁ॥*
*ਜੇ ਸਾਂਈ ਲੋੜਹਿ ਸਭੁ॥*

ਇਕੁ ਛਿਜਹਿ ਬਿਆ ਲਤਾੜੀਅਹਿ॥
ਤਾਂ ਸਾਈ ਦੈ ਦਰਿ ਵਾੜੀਅਹਿ॥੧੬॥

(ਪੰਨਾ ੧੩੭੮)

ਬਾਬਾ ਫਰੀਦ ਜੀ, ਜਦੋਂ ਇਸ ਗੱਲ ਦੀ ਵਿਚਾਰ ਕਰਦੇ ਹਨ, ਕਿ ਉਹ ਕਿਹੜੇ ਬੋਲ ਹਨ, ਕਿਹੜੇ ਗੁਣ ਹਨ, ਕਿਹੜਾ ਵੇਸ ਹੈ, ਜਿਸ ਨਾਲ ਪ੍ਰਭੂ ਪਿਆਰੇ ਨੂੰ ਵੱਸ ਕੀਤਾ ਜਾ ਸਕਦਾ ਹੈ, ਤਾਂ ਉੱਤਰ ਦਿੰਦੇ ਹੋਏ ਫੁਰਮਾਉਂਦੇ ਹਨ-

ਨਿਵਣੁ ਸੁ ਅਖਰੁ ਖਵਣੁ ਗੁਣੁ
ਜਿਹਬਾ ਮਣੀਆ ਮੰਤੁ॥
ਏ ਤ੍ਰੈ ਭੈਣੇ ਵੇਸ ਕਰਿ
ਤਾਂ ਵਸਿ ਆਵੀ ਕੰਤੁ॥੧੨੭॥

(ਪੰਨਾ ੧੩੮੪)

ਗੁਰੂ ਅਰਜਨ ਦੇਵ ਜੀ ਮਨ ਨੂੰ ਨਿਮਰ ਜਾਂ ਸਭ ਦੀ ਧੂੜ ਹੋਣ ਦੀ ਸਲਾਹ ਦਿੰਦੇ ਹੋਏ ਫੁਰਮਾਉਂਦੇ ਹਨ-

ਸਭ ਕੀ ਰੇਨੁ ਹੋਇ ਰਹੈ ਮਨੂਆ
ਸਗਲੇ ਦੀਸਹਿ ਮੀਤ ਪਿਆਰੇ॥
ਸਭ ਮਧੇ ਰਵਿਆ ਮੇਰਾ ਠਾਕੁਰੁ
ਦਾਨੁ ਦੇਤ ਸਭਿ ਜੀਅ ਸਮ੍ਾਰੇ॥੨॥

(ਆਸਾ ਮ: ੫, ਪੰਨਾ ੩੭੯)

ਅਜੋਕੇ ਯੁਗ ਵਿਚ ਮਨੁੱਖ, ਪ੍ਰਭੂ ਨੂੰ ਭੁਲਾ ਕੇ ਪਦਾਰਥਕ ਵਸਤਾਂ ਪ੍ਰਾਪਤ ਕਰਕੇ, ਆਪਣੇ ਦੁਖ ਦੂਰ ਕਰਨਾ ਚਾਹੁੰਦਾ ਹੈ, ਪਰ ਇਸ ਕੋਸ਼ਿਸ਼ ਵਿਚ ਉਹ ਦਿਨੋ ਦਿਨ ਹੋਰ ਦੁਖੀ ਹੁੰਦਾ ਜਾ ਰਿਹਾ ਹੈ। ਇਸ ਦਾ ਵਡਾ ਕਾਰਨ ਇਹ ਹੈ ਕਿ ਉਹ ਭਰਮ ਵਿਚ ਪਿਆ ਹੋਇਆ ਹੈ। ਉਹ ਜੋ ਕੁਝ ਉਸ ਦਾ ਹੈ ਉਸਨੂੰ ਆਪਣਾ ਨਹੀਂ ਸਮਝਦਾ, ਤੇ ਜੋ ਕੁਝ ਉਸ ਦਾ ਨਹੀਂ ਹੈ, ਉਸਨੂੰ ਆਪਣਾ ਸਮਝਦਾ ਹੈ, ਜਿਵੇਂ ਫੁਰਮਾਨ ਹੈ-

ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ॥
ਪਰ ਕੀ ਕਉ ਅਪੁਨੀ ਕਹੈ ਅਪੁਨੋ ਨਹੀ ਭਾਇਆ॥੫॥

(ਗਉੜੀ ਮ: ੧, ਪੰਨਾ ੨੨੯)

ਮਨੁੱਖ ਉਨ੍ਹਾਂ ਚੀਜ਼ਾਂ ਦਾ ਮਾਨ ਕਰੀ ਜਾਂਦਾ ਹੈ, ਜੋ ਉਸਦੀਆਂ ਆਪਣੀਆਂ ਨਹੀਂ ਹਨ, ਜਿਵੇਂ ਆਪਣੀ ਦੇਹੀ ਦਾ ਮਾਨ ਕਰਦਾ ਹੈ, ਜੋ ਇਕ ਛਿਨ ਵਿਚ ਬਿਨਸ ਜਾਣੀ ਹੈ-

*ਗਰਬੁ ਕਰਤੁ ਹੈ ਦੇਹ ਕੋ*
*ਬਿਨਸੈ ਛਿਨ ਮੈ ਮੀਤ॥*

(ਸਲੋਕ ਮ: ੯, ਪੰਨਾ ੧੪੨੮)

ਕਿਸੇ ਨੂੰ ਆਪਣੀ ਜਾਤ ਦਾ ਮਾਨ ਹੈ, ਕਿਸੇ ਨੂੰ ਕੁਲ ਦਾ, ਕਿਸੇ ਨੂੰ ਸੁੰਦਰਤਾ ਦਾ, ਕਿਸੇ ਨੂੰ ਬਲ ਬੁਧੀ ਦਾ। ਕਿਸੇ ਨੂੰ ਵੱਡੇ ਕਵੀ ਹੋਣਾ ਮਾਨ ਹੈ, ਕਿਸੇ ਨੂੰ ਪੰਡਿਤ ਹੋਣ ਦਾ, ਗੁਣੀ ਗਿਆਨੀ ਹੋਣਾ ਦਾ, ਜਾਂ ਜੋਗੀ ਸੰਨਿਆਸੀ ਹੋਣ ਦਾ ਮਾਨ ਹੈ, ਅਤੇ ਕਿਸੇ ਨੂੰ ਧਨ ਦੌਲਤ, ਰਾਜ ਭਾਗ ਦਾ ਮਾਨ ਹੈ। ਪਰ ਇਨ੍ਹਾਂ ਸਾਰੀਆਂ ਚੀਜ਼ਾਂ ਦਾ ਮਾਲਕ ਪਰਮਾਤਮਾ ਹੈ, ਉਹ ਕਿਸੇ ਸਮੇਂ ਵੀ, ਇਹ ਚੀਜ਼ਾਂ ਜਾਂ ਇਹ ਗੁਣ ਖੋਹ ਸਕਦਾ ਹੈ। ਇਨ੍ਹਾਂ ਦਾ ਮਾਨ, ਝੂਠਾ ਮਾਨ ਹੈ। ਇਹ ਸਭ ਕੁਝ ਉਸੇ ਨੂੰ ਸਉਂਪ ਕੇ, ਜਿਸ ਦਾ ਇਹ ਹੈ, ਨਿਮਰ ਹੋ ਕੇ ਆਪਣਾ ਆਪਾ ਉਸ ਦੇ ਹਵਾਲੇ ਕਰਕੇ, ਉਸ ਦੀ ਸ਼ਰਨ ਵਿਚ ਆ ਕੇ ਹੀ ਉਸਨੂੰ ਪਾਇਆ ਜਾ ਸਕਦਾ ਹੈ। ਭਗਤ ਕਬੀਰ ਜੀ ਇਸੇ ਤਰ੍ਹਾਂ ਆਪਣਾ ਆਪਾ ਉਸ ਪਰਮਾਤਮਾ ਨੂੰ ਅਰਪਣ ਕਰਦੇ ਹੋਏ ਫੁਰਮਾਉਂਦੇ ਹਨ:-

*ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥*

(ਪੰਨਾ ੧੩੭੫)

ਜਦੋਂ ਮਨੁੱਖ ਇਸ ਤਰ੍ਹਾਂ ਸਭ ਕੁਝ ਨੂੰ, ਆਪਣਾ ਨ ਸਮਝ ਕੇ, ਪਰਮਾਤਮਾ ਦਾ ਸਮਝਣ ਲਗ ਪਿਆ, ਤਾਂ ਉਸਨੂੰ ਕਿਸੇ ਚੀਜ਼ ਦਾ ਮਾਨ ਨਹੀਂ ਰਹੇਗਾ। ਮਾਨ ਮਿਟ ਗਿਆ ਤਾਂ ਨਿਰਮਤਾ ਆਪੇ ਹੀ ਆ ਜਾਵੇਗੀ।

ਗੁਰਬਾਣੀ ਵਿਚ ਗੁਰੂ ਸਾਹਿਬਾਨ ਅਤੇ ਹੋਰ ਸੰਤਾਂ, ਭਗਤਾਂ ਨੇ ਮਨੁੱਖ ਨੂੰ ਹਉਮੈ ਦਾ ਤਿਆਗ ਕਰਕੇ, ਨਿਮਰਤਾ ਧਾਰਨ ਕਰਨ ਦਾ ਹੀ ਉਪਦੇਸ਼ ਦਿੱਤਾ ਹੈ। ਨਿਮਰਤਾ ਦੇ ਗੁਣ ਤੋਂ ਬਿਨਾਂ ਕਿਸੇ ਵਡਿਆਈ ਦਾ ਕੋਈ ਲਾਭ ਨਹੀਂ। ਗੁਰਬਾਣੀ ਵਿਚ ਸਿੰਮਲ ਰੁਖ ਦੀ ਉਦਾਹਰਣ ਦੁਆਰਾ ਮਨੁੱਖ ਨੂੰ ਸਮਝਾਇਆ ਗਿਆ ਹੈ, ਕਿ ਸਿੰਮਲ ਦਾ ਰੁੱਖ, ਬਹੁਤ ਉੱਚਾ ਲੰਬਾ ਹੁੰਦਾ ਹੈ, ਪਰ ਕੋਈ ਗੁਣ ਨ ਹੋਣ ਕਾਰਨ, ਵਿਅਰਥ ਹੀ ਜਾਂਦਾ ਹੈ। ਉਸ ਦੇ ਫਲ ਫਿਕੇ ਹਨ, ਫੁੱਲ ਬਕਬਕੇ, ਅਤੇ ਪੱਤੇ ਵੀ ਕਿਸੇ ਕੰਮ ਨਹੀਂ ਆਉਂਦੇ-

*ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ॥*
*ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥*

(ਆਸਾ ਮ: ੧, ਪੰਨਾ ੪੭੦)

ਅਰਥਾਤ ਮਿੱਠਤ ਅਤੇ ਨੀਵੇਂ ਹੋਣ ਦਾ ਗੁਣ ਹੀ, ਚੰਗਿਆਈਆਂ ਦਾ ਤੱਤ ਹੈ, ਭਾਵ ਨਿਮਰਤਾ ਹੀ ਸਭ ਤੋਂ ਚੰਗਾ ਗੁਣ ਹੈ। ਜੋ ਨਿਮਰ ਹੈ, ਮਸਕੀਨ ਹੈ, ਉਹ ਹੀ ਗੌਰਵਮਈ ਹੈ। ਗੁਰੂ ਨਾਨਕ ਦੇਵ ਜੀ, ਨਿਮਰਤਾ ਦੇ ਗੁਣ ਦੀ ਵਡਿਆਈ ਪ੍ਰਗਟ ਕਰਦੇ ਹੋਏ ਫੁਰਮਾਉਂਦੇ

ਹਨ, ਕਿ ਤਕੜੀ ਨਾਲ ਤੋਲ ਕੇ ਦੇਖ ਲਵੋ, ਜਿਹੜਾ ਪਾਸਾ ਨੀਵਾਂ ਹੋਵੇਗਾ, ਉਹ ਹੀ ਭਾਰਾ ਅਰਥਾਤ ਗੌਰਵਮਈ ਹੋਵੇਗਾ-

*ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ॥*

(ਆਸਾ ਮ: ੧, ਪੰਨਾ ੪੭੦)

ਗੁਰੂ ਨਾਨਕ ਦੇਵ ਜੀ ਨੇ, ਨਿਮਰ ਜਾਂ ਨੀਵੇਂ ਹੋਣ ਨੂੰ, ਇੰਨੀ ਵਡਿਆਈ ਦਿੱਤੀ ਹੈ ਕਿ ਆਪ ਫੁਰਮਾਉਂਦੇ ਹਨ ਕਿ ਅਕਾਲ ਪੁਰਖ ਦੀ ਬਖਸ਼ਿਸ਼ ਉਥੇ ਹੁੰਦੀ ਹੈ, ਜਿਥੇ ਨਿਮਾਣਿਆਂ ਦਾ ਮਾਨ ਹੁੰਦਾ ਹੈ-

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*
*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥੪॥*

(ਸਿਰੀਰਾਗੁ ਮ: ੧, ਪੰਨਾ ੧੫)

ਮਨੁੱਖ ਦੇ ਅਧਿਆਤਮਕ, ਸਮਾਜਕ ਅਤੇ ਸ਼ਖਸੀ ਜੀਵਨ ਵਿਚ ਵੀ, ਨਿਮਰਤਾ ਦੀ ਬਹੁਤ ਮਹੱਤਤਾ ਹੈ। ਗੁਰਬਾਣੀ ਵਿਚ ਮਨੁੱਖ ਨੂੰ ਮੇਰਾ ਤੇਰਾ ਦੀ ਭਾਵਨਾ ਛੱਡ ਕੇ ਸਭ ਦੀ ਧੂੜ ਹੋ ਜਾਣ ਜਾਂ ਨਿਮਰ ਹੋਣ ਦਾ ਉਪਦੇਸ਼ ਦਿੱਤਾ ਗਿਆ ਹੈ -

*ਮੇਰਾ ਤੇਰਾ ਛੋਡੀਐ ਭਾਈ ਹੋਈਐ ਸਭ ਕੀ ਧੂਰਿ॥*
*ਘਟਿ ਘਟਿ ਬ੍ਰਹਮੁ ਪਸਾਰਿਆ ਭਾਈ ਪੇਖੈ ਸੁਣੈ ਹਜੂਰਿ॥*

(ਸੋਰਠਿ ਮ: ੫, ਪੰਨਾ ੬੪੦)

ਆਪਣੇ ਆਪ ਨੂੰ ਗਰੀਬ ਜਾਂ ਦਾਸ ਸਮਝ ਕੇ, ਨਿਮਾਣਾ ਹੋ ਕੇ, ਕੇਵਲ ਉਸ ਪ੍ਰਭੂ ਦੀ ਟੇਕ ਲੈਣੀ ਚਾਹੀਦੀ ਹੈ, ਅਤੇ ਜੋ ਕੋਈ ਅਜਿਹਾ ਨ ਕਰਕੇ, ਗਰਬ ਕਰਦਾ ਹੈ, ਉਹ ਮਿਟ ਜਾਂਦਾ ਹੈ-

*ਜੋ ਜੋ ਗਰਬੁ ਕਰੇ ਸੋ ਜਾਇ॥*
*ਗਰੀਬ ਦਾਸ ਕੀ ਪ੍ਰਭੁ ਸਰਣਾਇ॥*

(ਗੋਂਡ ਮ: ੫, ਪੰਨਾ ੮੬੮)

ਨਿਮਰਤਾ ਛੱਡ ਕੇ, ਜੇ ਕੋਈ ਹੰਕਾਰ ਕਰਦਾ ਹੈ, ਤਾਂ ਗੁਰਬਾਣੀ ਅਨੁਸਾਰ, ਉਹ ਇਕ ਖਿਨ ਵਿਚ ਮਿਟੀ ਵਿਚ ਰੁਲ ਜਾਂਦਾ ਹੈ -

*ਜੇ ਕੋ ਬਹੁਤੁ ਕਰੇ ਅਹੰਕਾਰੁ॥*
*ਓਹੁ ਖਿਨ ਮਹਿ ਰੁਲਤਾ ਖਾਕੂ ਨਾਲਿ॥*

(ਗੋਂਡ ਮ: ੫, ਪੰਨਾ ੮੬੮)



ਮਨੁੱਖ ਹਉਮੈ ਵੱਸ, ਆਪਣੇ ਆਪ ਨੂੰ ਭਲਾ ਕਹਾਉਂਦਾ ਹੈ, ਆਪਣੇ ਆਪ ਨੂੰ ਸਭ ਤੋਂ ਚੰਗਾ ਸਮਝਦਾ ਹੈ, ਤੇ ਦੂਸਰੇ ਨੂੰ ਬੁਰਾ ਕਹਿੰਦਾ ਹੈ, ਪਰ ਗੁਰਬਾਣੀ ਕਹਿ ਰਹੀ ਹੈ-

*ਆਪਸ ਕਉ ਜੋ ਭਲਾ ਕਹਾਵੈ॥*

*ਤਿਸਹਿ ਭਲਾਈ ਨਿਕਟਿ ਨ ਆਵੈ॥*

(ਗਉੜੀ ਮ: ੫, ਪੰਨਾ ੨੭੮)

ਗੁਰਬਾਣੀ ਆਪਣੇ ਆਪ ਨੂੰ ਮੰਦਾ ਕਹਿਣ, ਅਤੇ ਬਾਕੀ ਸਾਰੇ ਸੰਸਾਰ ਨੂੰ ਚੰਗਾ ਕਹਿਣ ਦਾ ਉਪਦੇਸ਼ ਦਿੰਦੀ ਹੈ। ਜਦੋਂ ਆਪਣੇ ਆਪ ਨੂੰ ਮੰਦਾ, ਤੇ ਬਾਕੀ ਸੰਸਾਰ ਨੂੰ ਭਲਾ, ਸਮਝਣ ਦੀ ਭਾਵਨਾ ਸਾਡੇ ਅੰਦਰ ਆ ਗਈ, ਤਾਂ ਹੀ ਸਾਡੇ ਵਿਚ ਸੱਚੀ ਨਿਮਰਤਾ ਆ ਸਕਦੀ ਹੈ। ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਸਾਹਿਬ ਦਾ ਦੀਵਾਨਾ ਉਸ ਨੂੰ ਸਮਝਿਆ ਜਾ ਸਕਦਾ ਹੈ, ਜੋ ਸਾਹਿਬ ਨਾਲ ਪਿਆਰ ਕਰਦੇ ਹੋਏ, ਸਾਹਿਬ ਦੇ ਰਚੇ ਸੰਸਾਰ ਨੂੰ ਭਲਾ ਕਹੇ, ਤੇ ਆਪਣੇ ਆਪ ਨੂੰ ਮੰਦਾ-

*ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ॥*

*ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ॥*

(ਮਾਰੂ ਮ: ੧, ਪੰਨਾ ੯੯੧)

ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਵਿਚ ਆਪਣੀ ਨਿਮਰਤਾ ਪ੍ਰਗਟ ਕਰਦੇ ਹੋਏ ਫੁਰਮਾਉਂਦੇ ਹਨ, ਕਿ ਅਸੀਂ ਚੰਗੇ ਨਹੀਂ ਤੇ ਹੋਰ ਕੋਈ ਬੁਰਾ ਨਹੀਂ-

*ਹਮ ਨਹੀ ਚੰਗੇ ਬੁਰਾ ਨਹੀ ਕੋਇ॥*

*ਪ੍ਰਣਵਤਿ ਨਾਨਕੁ ਤਾਰੇ ਸੋਇ॥੪॥*

(ਸੂਹੀ ਮ: ੧, ਪੰਨਾ ੭੨੮)

ਕਬੀਰ ਜੀ ਵੀ, ਉਸੇ ਨੂੰ ਆਪਣਾ ਮੀਤ ਸਮਝਦੇ ਹਨ ਜੋ ਐਸਾ ਸਮਝਦਾ ਹੈ, ਕਿ ਅਸੀਂ ਸਭ ਤੋਂ ਬੁਰੇ ਹਾਂ, ਤੇ ਸਾਨੂੰ ਛੱਡ ਕੇ ਬਾਕੀ ਸਭ ਭਲੇ ਹਨ-

*ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥*

*ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥*

(ਪੰਨਾ ੧੩੬੪)

ਆਪਣੇ ਆਪ ਨੂੰ ਮੰਦਾ ਤੇ ਬਾਕੀ ਸੰਸਾਰ ਨੂੰ ਭਲਾ ਸਮਝਣਾ ਹੀ ਨਿਮਰਤਾ ਦੀ ਨਿਸ਼ਾਨੀ ਹੈ।

ਮਨੁੱਖੀ ਮਨ, ਕਿਉਂਕਿ ਵਿਕਾਰਾਂ ਦੀ ਮੈਲ ਨਾਲ ਭਰਿਆ ਹੋਇਆ ਹੈ, ਇਸ ਲਈ ਆਪਣੇ ਆਪ ਨੂੰ, ਚੰਗਾ ਸਮਝ ਬੈਠਦਾ ਹੈ, ਮਾਨ ਕਰ ਲੈਂਦਾ ਹੈ ਆਪਣੀ ਵਿਦਵਤਾ ਉਤੇ, ਮਾਨ ਕਰ ਲੈਂਦਾ ਹੈ ਕਿ ਮੈਂ ਬਹੁਤ ਕੁਝ ਜਾਣਦਾ ਹਾਂ। ਪਰ ਗੁਰੂ ਅਮਰਦਾਸ ਜੀ, ਇਸ ਤਰ੍ਹਾਂ

ਗਰਬ ਨਾਲ ਭਰੇ ਹੋਏ ਮਨ ਨੂੰ, ਨਿਮਾਣਾ ਹੋਣ ਦਾ ਉਪਦੇਸ਼ ਦੇ ਰਹੇ ਹਨ-

*ਮਨ ਤੂੰ ਮਤ ਮਾਣੁ ਕਰਹਿ ਜਿ ਹਉ ਕਿਛੁ ਜਾਣਦਾ*
*ਗੁਰਮੁਖਿ ਨਿਮਾਣਾ ਹੋਹੁ॥*

(ਆਸਾ ਮ: ੩, ਪੰਨਾ ੪੪੧)

ਨਿਮਾਣਾ ਹੋਣ ਵਿਚ, ਨੀਚ ਸਦਾਉਣ ਵਿਚ ਹੀ ਮਨੁੱਖ ਦਾ ਭਲਾ ਹੈ-

*ਜੇ ਲੋੜਹਿ ਚੰਗਾ ਆਪਣਾ*
*ਕਰਿ ਪੁੰਨਹੁ ਨੀਚੁ ਸਦਾਈਐ॥*

(ਵਾਰ ਆਸਾ ਮ: ੧, ਪੰਨਾ ੪੬੫)

ਵਡਿਆਈ ਕੇਵਲ ਪਰਮਾਤਮਾ ਦੀ ਹੈ, ਉਸ ਵਿਚ ਗੁਣ ਹੀ ਗੁਣ ਹਨ, ਕੋਈ ਔਗੁਣ ਨਹੀਂ। ਪਰ ਜੀਵਾਂ ਵਿਚ, ਔਗੁਣ ਹੀ ਔਗੁਣ ਹਨ। ਮਨੁੱਖ ਦਾ ਆਪਣੇ ਔਗੁਣਾਂ ਨੂੰ ਛੁਪਾਉਣਾ ਉਸ ਦੀ ਹਉਮੈ ਹੈ। ਅਤੇ ਔਗੁਣਾਂ ਨੂੰ ਚਿਤਾਰਨਾ, ਉਸ ਦੀ ਨਿਮਰਤਾ ਨੂੰ ਪ੍ਰਗਟ ਕਰਦਾ ਹੈ। ਗੁਰਬਾਣੀ ਵਿਚ ਗੁਰੂ ਸਾਹਿਬਾਨ ਨੇ ਔਗੁਣਾਂ ਦਾ ਪ੍ਰਗਟਾਵਾ ਕਰਕੇ ਆਪਣੀ ਨਿਮਰਤਾ ਦਾ ਸਬੂਤ ਦਿਤਾ ਹੈ। ਪ੍ਰਭੂ ਅੱਗੇ ਦੀਨ ਹੋ ਕੇ ਨਿਮਰ ਹੋ ਕੇ ਆਪਣੇ ਆਪ ਨੂੰ ਗਰੀਬ ਮਕਸੀਨ ਕਹਿਣ ਦੇ ਨਾਲ ਨਾਲ ਮੂਰਖ, ਪਾਪੀ, ਪਾਖੰਡੀ, ਲੋਭੀ, ਔਗੁਣ ਭਰੇ ਆਦਿ ਕਿਹਾ ਗਿਆ ਹੈ। ਗੁਰੂ ਅਰਜਨ ਦੇਵ ਜੀ, ਮਾਧੋ ਦੇ ਗੁਣ ਗਾਉਂਦੇ ਹੋਏ, ਆਪਣੀ ਨਿਮਰਤਾ ਇਉਂ ਪ੍ਰਗਟ ਕਰਦੇ ਹਨ-

*ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ॥*
*ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ॥੧॥*

(ਸੋਰਠਿ ਮ: ੫, ਪੰਨਾ ੬੧੩)

ਗੁਰੂ ਗੋਬਿੰਦ ਸਿੰਘ ਜੀ ਆਪਣੇ ਸਿਖਾਂ ਨੂੰ ਵਡਿਆਈ ਦਿੰਦੇ ਹੋਏ ਫੁਰਮਾਉਂਦੇ ਹਨ-

*ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ*
*ਨਹੀਂ ਮੋਸੋ ਗਰੀਬ ਕਰੋਰ ਪਰੇ॥੨॥*

(ਦਸਮ ਗ੍ਰੰਥ, ਪੰਨਾ ੭੧੬)

ਸਭ ਕੁਝ ਹੁੰਦੇ ਹੋਏ, ਇਹ ਕਹਿਣਾ ਕਿ ਮੇਰੇ ਵਰਗੇ ਗਰੀਬ, ਕਰੋੜਾਂ ਹੀ ਪਏ ਹਨ, ਨਿਮਰਤਾ ਦੀ ਹੱਦ ਹੈ।

ਅਧਿਆਤਮ ਮਾਰਗ ਵਿਚ ਨਾਮ ਦੀ ਦਾਤ, ਸਭ ਤੋਂ ਵੱਡੀ ਦਾਤ ਹੈ, ਅਤੇ ਇਹ ਦਾਤ ਦਾਤੇ ਪਾਸੋਂ ਹੀ ਮਿਲ ਸਕਦੀ ਹੈ। ਜਾਚਕ, ਦਾਤੇ ਪਾਸੋਂ ਨਾਮ ਦੀ ਦਾਤ, ਤਾਂ ਹੀ ਪ੍ਰਾਪਤ ਕਰ ਸਕਦਾ ਹੈ, ਜੇ ਨੀਵਾਂ ਹੋ ਕੇ, ਨਾਮ ਰੂਪੀ ਭਿਖਿਆ ਦੀ ਜਾਚਨਾ ਕਰੇ। ਗੁਰਬਾਣੀ ਸਮਝਾ

ਰਹੀ ਹੈ, ਕਿ ਕਿਸ ਤਰ੍ਹਾਂ ਨਿਮਰ ਹੋ ਕੇ, ਨਾਮ ਦੀ ਦਾਤ ਮੰਗਣੀ ਹੈ, ਜਿਵੇਂ ਫੁਰਮਾਨ ਹੈ-

*ਨਾਨਕੁ ਨੀਚੁ ਭਿਖਿਆ ਦਰਿ ਜਾਚੈ*
*ਮੈ ਦੀਜੈ ਨਾਮੁ ਵਡਾਈ ਹੈ॥੧੬॥*

(ਮਾਰੂ ਮ: ੧, ਪੰਨਾ ੧੦੨੧)

ਗੁਰਬਾਣੀ ਵਿਚ ਗੁਰੂ ਸਾਹਿਬਾਨ ਨੇ ਨਿਮਰਤਾ ਦਾ ਫੋਕਾ ਉਪਦੇਸ਼ ਹੀ ਨਹੀਂ ਦਿੱਤਾ। ਸਗੋਂ ਗੁਰ-ਇਤਿਹਾਸ ਵਿਚ ਅਨੇਕਾਂ ਅਜਿਹੀਆਂ ਘਟਨਾਵਾਂ ਦਾ ਜ਼ਿਕਰ ਹੈ, ਜਦੋਂ ਗੁਰੂ ਸਾਹਿਬਾਨ ਨੇ ਆਪਣੇ ਜੀਵਨ ਵਿਚ ਹੱਦ ਦਰਜੇ ਦੀ ਨਿਮਰਤਾ ਦਿਖਾਈ।

ਗੁਰੂ ਸਾਹਿਬਾਨ ਦੀ ਬਾਣੀ ਅਤੇ ਜੀਵਨ ਤੋਂ ਸਿਖਿਆ ਲੈ ਕੇ ਜੇ ਹਰ ਕੋਈ ਨਿਮਰਤਾ ਧਾਰਨ ਕਰ ਲਵੇ, ਤਾਂ ਅਜੋਕੇ ਸਮਾਜ ਦੀਆਂ ਬਹੁਤੀਆਂ ਸਮੱਸਿਆਵਾਂ ਹੱਲ ਹੋ ਸਕਦੀਆਂ ਹਨ। ਗੁਰਬਾਣੀ ਤਾਂ ਫੁਰਮਾ ਰਹੀ ਹੈ, ਕਿ ਸਭ ਤੋਂ ਉੱਚਾ ਉਹ ਹੈ, ਜੋ ਆਪਣੇ ਆਪ ਨੂੰ ਨੀਵਾਂ ਸਮਝਦਾ ਹੈ-

*ਆਪਸ ਕਉ ਜੋ ਜਾਣੈ ਨੀਚਾ॥*
*ਸੋਊ ਗਨੀਐ ਸਭ ਤੇ ਊਚਾ॥*

(ਗਉੜੀ ਮ: ੫, ਪੰਨਾ ੨੬੬)



# ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥

ਪਰਮਾਤਮਾ ਗਰੀਬ-ਨਿਵਾਜ਼ ਹੈ, ਦੀਨ ਦਇਆਲ ਹੈ, ਦੀਨਾ ਨਾਥ ਹੈ, ਪਤਿਤਪਾਵਨ ਹੈ, ਦੁਖ ਭੰਜਨ ਹੈ, ਪਾਪ ਖੰਡਨ ਹੈ। ਉਹ ਅਣਹੋਣੀ ਨੂੰ ਹੋਣੀ ਕਰ ਸਕਦਾ ਹੈ, ਤੇ ਅਸੰਭਵ ਨੂੰ ਸੰਭਵ। ਉਹ ਨਿਮਾਣਿਆਂ ਦਾ ਮਾਣ ਹੈ, ਨਿਤਾਣਿਆਂ ਦਾ ਤਾਣ ਹੈ। ਅਨਾਥਾਂ ਦਾ ਨਾਥ ਹੈ। ਉਹ ਨੀਚਾਂ ਤੋਂ ਊਚ ਕਰ ਸਕਦਾ ਹੈ, ਤੇ ਊਚਾਂ ਤੋਂ ਨੀਚ। ਪਰਮਾਤਮਾ ਨੇ ਭਗਤ ਰਵਿਦਾਸ ਜੀ ਨੂੰ ਜੋ ਨੀਵੀਂ ਜਾਤੀ ਨਾਲ ਸੰਬੰਧਿਤ ਸਨ, ਸੰਸਾਰ ਵਿਚ ਇੰਨਾ ਇੱਜ਼ਤ ਮਾਣ ਬਖਸ਼ਿਆ, ਕਿ ਉਨ੍ਹਾਂ ਨੂੰ ਨੀਚ ਤੋਂ ਊਚ ਕਰ ਦਿੱਤਾ, ਅਤੇ ਉਹ ਬਹੁਤ ਵੱਡੇ ਭਗਤ ਪ੍ਰਸਿੱਧ ਹੋਏ। ਭਗਤ ਜੀ ਆਪਣੀ ਬਾਣੀ ਵਿਚ ਪਰਮਾਤਮਾ ਦੀ ਸਿਫਤ ਕਰਦੇ ਹੋਏ ਲਿਖਦੇ ਹਨ-

*ਐਸੀ ਲਾਲ ਤੁਝ ਬਿਨੁ ਕਉਨੁ ਕਰੈ।*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥ ੧ ॥ ਰਹਾਉ॥*
*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥ ੧ ॥*
*ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥*
*ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥ ੨ ॥*

(ਪੰਨਾ ੧੧੦੬)

ਭਗਤ ਜੀ, ਪਰਮਾਤਮਾ ਨੂੰ ਸੰਬੋਧਨ ਕਰ ਕੇ ਕਹਿੰਦੇ ਹਨ, ਕਿ ਉਸ ਤੋਂ ਬਿਨਾਂ ਐਸੀ ਹੋਰ ਕੌਣ ਕਰ ਸਕਦਾ ਹੈ, ਹੋਰ ਕੋਈ ਐਸਾ ਕਰਨ ਦੇ ਸਮਰੱਥ ਹੀ ਨਹੀਂ ਹੈ, ਕੇਵਲ ਉਹ ਗਰੀਬ-ਨਿਵਾਜ ਗੁਸਾਈਂ ਹੀ, ਨੀਚਾਂ ਦੇ ਸਿਰ ਤੇ ਤਾਜ ਰੱਖ ਸਕਦਾ ਹੈ। ਜਿਨ੍ਹਾਂ ਨੀਚ ਜਾਤੀ ਵਾਲਿਆਂ ਨੂੰ ਛੋਹਣ ਤੇ ਹੀ, ਜਗਤ ਭਿਟਿਆ ਜਾਂਦਾ ਸੀ, ਉਨ੍ਹਾਂ ਉਤੇ ਪਰਮਾਤਮਾ ਹੀ ਕਿਰਪਾ ਕਰਕੇ ਨੀਚਾਂ ਤੋਂ ਉਚ ਕਰ ਸਕਦਾ ਹੈ, ਉਸਨੂੰ ਕਿਸੇ ਦਾ ਡਰ ਨਹੀਂ ਹੈ। ਉਸ ਗਰੀਬ ਨਿਵਾਜ ਨੇ, ਅਖੌਤੀ ਨੀਚ ਜਾਤੀਆਂ ਨਾਲ ਸੰਬੰਧਿਤ ਭਗਤ ਨਾਮਦੇਵ, ਕਬੀਰ, ਤ੍ਰਿਲੋਚਨ, ਸਧਨਾ, ਸੈਣ ਆਦਿ ਨੂੰ ਵੀ ਤਾਰ ਦਿੱਤਾ। ਜਿਨ੍ਹਾਂ ਨੂੰ ਦੁਨੀਆਂ ਦੇ ਲੋਕ ਨੀਚ ਸਮਝਦੇ ਸਨ, ਉਨ੍ਹਾਂ ਨੂੰ ਇੰਨਾ ਉੱਚਾ ਕਰ ਦਿੱਤਾ, ਕਿ ਉਨ੍ਹਾਂ ਦਾ ਨਾਂ ਰਹਿੰਦੀ ਦੁਨੀਆਂ ਤਕ ਰਹੇਗਾ। ਇਨ੍ਹਾਂ ਨੀਵੀਂ ਜਾਤੀ ਦੇ ਭਗਤਾਂ ਨੂੰ ਪ੍ਰਸਿੱਧੀ ਮਿਲਣ ਬਾਰੇ ਸ੍ਰੀ ਗੁਰੂ ਅਰਜਨ ਦੇਵ

ਜੀ, ਆਪਣੀ ਬਾਣੀ ਵਿਚ ਫੁਰਮਾਉਂਦੇ ਹਨ-

*ਗੋਬਿਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥*
*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥ ੧॥ ਰਹਾਉ॥*
*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥*
*ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥ ੧॥*
*ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ੍ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥ ੨॥*
*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥ ੩॥*

(ਪੰਨਾ ੪੮੭)

ਅਰਥਾਤ ਭਗਤ ਨਾਮਦੇਵ ਛੀਂਬਾ, ਕਬੀਰ ਜੁਲਾਹਾ, ਰਵਿਦਾਸ ਚਮਾਰ ਅਤੇ ਸੈਣ, ਨਾਈ ਜਾਤ ਨਾਲ ਸੰਬੰਧਿਤ ਹੁੰਦੇ ਹੋਏ ਵੀ ਮਹਾਨ ਭਗਤਾਂ ਵਿਚ ਗਿਣੇ ਗਏ ਹਨ।

ਇਨ੍ਹਾਂ ਭਗਤਾਂ ਦੇ ਜੀਵਨ ਕਾਲ ਸਮੇਂ, ਭਾਰਤ ਵਿਚ ਜਾਤ ਪਾਤ ਜੋਰਾਂ ਤੇ ਸੀ। ਨੀਚ ਜਾਤੀ ਦੇ ਲੋਕਾਂ ਨੂੰ ਧਾਰਮਿਕ ਸਥਾਨਾਂ ਤੇ ਪੂਜਾ ਪਾਠ ਕਰਨ ਦੀ ਆਗਿਆ ਨਹੀਂ ਸੀ, ਕਿਉਂਕਿ ਉਨ੍ਹਾਂ ਨੂੰ ਛੋਹਣ ਨਾਲ, ਉੱਚ ਜਾਤੀ ਦੇ ਲੋਕਾਂ ਨੂੰ ਭਿੱਟੇ ਜਾਣ ਦਾ ਡਰ ਸੀ। ਅਜਿਹੇ ਹਾਲਾਤ ਵਿਚ ਭਗਤ ਨਾਮਦੇਵ ਜੀ ਹੌਂਸਲਾ ਕਰਕੇ ਦੇਹੁਰੇ ਵਿਚ ਪੂਜਾ ਕਰਨ ਲਈ ਗਏ ਤਾਂ ਉਨ੍ਹਾਂ ਨੂੰ, ਦੇਹੁਰੇ ਵਿਚ ਜਾਣ ਤੋਂ ਰੋਕਿਆ ਗਿਆ। ਇਸ ਘਟਨਾ ਬਾਰੇ ਭਗਤ ਜੀ ਆਪਣੀ ਬਾਣੀ ਵਿਚ ਲਿਖਦੇ ਹਨ, ਕਿ ਉਹ ਦੇਹੁਰੇ ਦੇ ਪਿਛੇ ਜਾ ਬੈਠੇ ਤੇ ਹਰੀ ਦਾ ਨਾਮ ਉਚਾਰਨ ਲਗੇ। ਭਗਵਾਨ ਨੇ ਆਪਣੇ ਭਗਤ ਦੀ ਲਾਜ ਰੱਖੀ, ਅਤੇ ਦੇਹੁਰੇ ਦਾ ਮੂੰਹ ਫੇਰ ਕੇ, ਭਗਤ ਜੀ ਵੱਲ ਕਰ ਦਿੱਤਾ। ਆਪ ਦੇ ਬਚਨ ਹਨ-

*ਹੀਨੜੀ ਜਾਤਿ ਮੇਰੀ ਜਾਦਿਮ ਰਾਇਆ॥*
*ਛੀਪੇ ਕੇ ਜਨਮਿ ਕਾਹੇ ਕਉ ਆਇਆ॥ ੧॥ ਰਹਾਉ॥*
*ਲੈ ਕਮਲੀ ਚਲਿਓ ਪਲਟਾਇ॥*
*ਦੇਹੁਰੈ ਪਾਛੈ ਬੈਠਾ ਜਾਇ॥ ੨॥*
*ਜਿਉ ਜਿਉ ਨਾਮਾ ਹਰਿ ਗੁਣ ਉਚਰੈ॥*
*ਭਗਤ ਜਨਾਂ ਕਉ ਦੇਹੁਰਾ ਫਿਰੈ॥੩॥*

(ਪੰਨਾ ੧੧੬੪)

ਉੱਚੀ ਜਾਤ ਦੇ ਹੰਕਾਰੀਆਂ ਨਿੰਦਕਾਂ ਨੂੰ, ਭਗਵਾਨ ਹਮੇਸ਼ਾਂ ਪਿੱਠ ਦਿੰਦਾ ਹੈ, ਅਤੇ

ਹੀਨੜੀ ਜਾਤ ਵਾਲਿਆਂ ਨੂੰ, ਛਾਤੀ ਨਾਲ ਲਾਉਂਦਾ ਹੇ, ਮਾਣ ਬਖਸ਼ਦਾ ਹੈ। ਸ੍ਰੀ ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ-

*ਅਹੰਕਾਰੀਆ ਨਿੰਦਕਾ ਪਿਠਿ ਦੇਇ*
*ਨਾਮਦੇਉ ਮੁਖਿ ਲਾਇਆ॥*

(ਪੰਨਾ ੪੫੧)

ਨੀਚੋਂ ਉਚ ਕਰਨ ਵਾਲੇ ਗੋਬਿੰਦ ਦਾ ਹੁਕਮ ਹੀ, ਇਸ ਸੰਸਾਰ ਵਿਚ ਚਲਦਾ ਹੈ। ਜੋ ਉਸਨੂੰ ਭਾਉਂਦਾ ਹੈ, ਉਹ ਹੀ ਹੁੰਦਾ ਹੈ। ਉਹ ਜਲ ਤੋਂ ਥਲ ਕਰ ਸਕਦਾ ਹੈ, ਅਤੇ ਖੂਹ ਤੋਂ ਪਹਾੜ। ਉਹ ਧਰਤੀ ਤੋਂ ਆਕਾਸ਼ ਤੇ ਚੜ੍ਹਾ ਦਿੰਦਾ ਹੈ, ਅਤੇ ਆਕਾਸ਼ ਤੋਂ ਧਰਤੀ ਤੇ ਗਿਰਾ ਦਿੰਦਾ ਹੈ। ਭਿਖਾਰੀ ਤੋਂ ਰਾਜਾ ਬਣਾ ਸਕਦਾ ਹੈ, ਅਤੇ ਰਾਜਾ ਤੋਂ ਭਿਖਾਰੀ, ਮੂਰਖ ਤੋਂ ਵਿਦਵਾਨ ਬਣਾ ਸਕਦਾ ਹੈ, ਅਤੇ ਵਿਦਵਾਨ ਤੋਂ ਮੂਰਖ। ਭਗਤ ਕਬੀਰ ਜੀ, ਗੋਬਿੰਦ ਦੀ ਇਸ ਅਸੀਮ ਸਮਰਥਾ ਦਾ ਉਲੇਖ, ਆਪਣੀ ਬਾਣੀ ਵਿਚ ਇਉਂ ਕਰਦੇ ਹਨ-

*ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ॥*
*ਧਰਤੀ ਤੇ ਆਕਾਸਿ ਚਢਾਵੈ ਚਢੇ ਅਕਾਸਿ ਗਿਰਾਵੈ॥ ੨॥*
*ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ॥*
*ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ॥ ੩॥*
*ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ॥*
*ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ॥ ੪॥*

(ਪੰਨਾ ੧੨੫੨)

ਪਰਮਾਤਮਾ ਨੂੰ ਕੁਝ ਵੀ ਕਰਨ ਲਈ ਕੋਈ ਸਮਾਂ ਨਹੀਂ ਲੱਗਦਾ। ਉਹ ਇਕ ਖਿਨ ਵਿਚ ਹੀ, ਊਣੇ ਨੂੰ ਭਰ ਸਕਦਾ ਹੈ, ਸੁੱਕੇ ਨੂੰ ਹਰਾ ਕਰ ਸਕਦਾ ਹੈ, ਨਿਥਾਵੇ ਨੂੰ ਥਾਨ ਦੇ ਸਕਦਾ ਹੈ। ਨਿਮਾਣੇ ਨੂੰ ਮਾਣ ਤੇ ਸਕਦਾ ਹੈ। ਉਹ ਇਕ ਖਿਨ ਵਿਚ ਹੀ ਢਾਹ ਕੇ ਫੇਰ ਉਸਾਰ ਸਕਦਾ ਹੈ, ਭਾਵ ਉਸ ਦੀ ਸਮਰਥਾ ਦਾ ਕੋਈ ਅੰਤ ਹੀ ਨਹੀਂ ਹੈ। ਸ੍ਰੀ ਗੁਰੂ ਅਰਜਨ ਦੇਵ ਜੀ, ਆਪਣੀ ਬਾਣੀ ਵਿਚ ਫੁਰਮਾਉਂਦੇ ਹਨ-

*ਖਿਨ ਮਹਿ ਊਣੇ ਸੁਭਰ ਭਰਿਆ॥*
*ਖਿਨ ਮਹਿ ਸੂਕੇ ਕੀਨੇ ਹਰਿਆ॥*
*ਖਿਨ ਮਹਿ ਨਿਥਾਵੇ ਕਉ ਦੀਨੋ ਥਾਨੁ॥*
*ਖਿਨ ਮਹਿ ਨਿਮਾਣੇ ਕਉ ਦੀਨੋ ਮਾਨੁ॥ ੩॥*

(ਪੰਨਾ ੧੧੪੨)

ਗੁਰੂ ਜੀ ਪ੍ਰਮਾਤਮਾ ਦੀਆਂ ਬੇਅੰਤ ਸ਼ਕਤੀਆਂ ਦਰਸਾਉਂਦੇ ਹੋਏ ਆਪਣੀ ਬਾਣੀ ਵਿਚ ਫੁਰਮਾਉਂਦੇ ਹਨ, ਕਿ ਉਹ ਖਿਨ ਵਿਚ ਹੀ ਰਾਜਾ ਤੋਂ ਰੰਕ ਅਤੇ ਰੰਕ ਤੋਂ ਰਾਜਾ ਕਰ ਸਕਦਾ ਹੈ, ਜਿਵੇਂ-

*ਖਿਨ ਮਹਿ ਥਾਪਿ ਉਥਾਪਨਹਾਰਾ ਕੀਮਤਿ ਜਾਇ ਨ ਕਰੀ॥*
*ਰਾਜਾ ਰੰਕੁ ਕਰੈ ਖਿਨ ਭੀਤਰਿ ਨੀਚਹ ਜੋਤਿ ਧਰੀ॥ ੧॥*

(ਪੰਨਾ ੪੯੯)

ਜੇ ਉਸਦੀ ਮਰਜ਼ੀ ਹੋਵੇ, ਤਾਂ ਖੋਟਿਆਂ ਨੂੰ ਖਰੇ ਕਰ ਲੈਂਦਾ ਹੈ, ਅਤੇ ਜੇ ਚਾਹੇ ਤਾਂ ਪੱਥਰ ਨੂੰ ਵੀ ਪਾਣੀ ਵਿਚ ਤਾਰ ਦਿੰਦਾ ਹੈ। ਜਿਵੇਂ ਬਾਣੀ ਵਿਚ ਫੁਰਮਾਨ ਹੈ-

*ਤੁਧੁ ਭਾਵੈ ਤਾ ਬਖਸਿ ਲੈਹਿ ਖੋਟੇ ਸੰਗਿ ਖਰੇ॥*
*ਨਾਨਕ ਭਾਵੈ ਪਾਰਬ੍ਰਹਮ ਪਾਹਨ ਨੀਰਿ ਤਰੇ॥ ੫੨॥*

(ਪੰਨਾ ੨੬੧)

ਉਹ ਪਤਿਤਪਾਵਨ, ਖਿਨ ਵਿਚ ਕਰੋੜਾਂ ਪਤਿਤਾਂ ਦਾ ਉਧਾਰ ਕਰ ਸਕਦਾ ਹੈ। ਦੀਨ ਦੁਖੀਆਂ ਦੇ ਦੁਖ ਦੂਰ ਕਰਨ ਵਾਲਾ, ਦੁਖਭੰਜਨ ਸੁਆਮੀ, ਜਿਸ ਉਤੇ ਚਾਹੇ ਬਖਸ਼ਿਸ਼ਾਂ ਕਰ ਦਿੰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਬਚਨ ਹਨ-

*ਕੋਟਿ ਪਤਿਤ ਉਧਾਰੇ ਖਿਨ ਮਹਿ ਕਰਤੇ ਬਾਰ ਨ ਲਾਗੈ ਰੇ॥*
*ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ॥੨॥*

(ਪੰਨਾ ੨੦੯)

ਉਹ ਆਪ ਤਾਂ ਨੀਚਾਂ ਨੂੰ ਉੱਚੇ ਕਰਦਾ ਹੀ ਹੈ, ਪਰ ਜਿਥੇ ਨੀਚਾਂ ਦੀ ਸੰਭਾਲ ਹੁੰਦੀ ਹੈ, ਉਥੇ ਵੀ ਉਸਦੀਆਂ ਬਖਸ਼ਿਸ਼ਾਂ ਹੁੰਦੀਆਂ ਹਨ। ਜਿਵੇਂ ਫੁਰਮਾਨ ਹੈ-

*ਜਿਥੈ ਨੀਚ ਸਮਾਲੀਅਨਿ*
*ਤਿਥੈ ਨਦਰਿ ਤੇਰੀ ਬਖਸੀਸ॥੪॥*

(ਪੰਨਾ ੧੫)

★★★

# ਤੂ ਦਰੀਆਉ ਦਾਨਾ ਬੀਨਾ
# ਮੈ ਮਛੁਲੀ ਕੈਸੇ ਅੰਤੁ ਲਹਾ॥

ਅਕਾਲ ਪੁਰਖ ਅਨੰਤ ਹੈ, ਅਸੀਮ ਹੈ, ਅਕੱਥ ਹੈ, ਅਲੱਖ ਹੈ, ਅਗੰਮ ਹੈ, ਅਗੋਚਰ ਹੈ। ਉਸ ਦਾ ਕੋਈ ਅੰਤ ਪਾਰਾਵਾਰ ਨਹੀਂ ਹੈ। ਉਹ ਕਰਤਾ ਹੈ ਤੇ ਜੀਵਾਤਮਾ ਉਸ ਦੀ ਕਿਰਤ, ਉਹ ਜਲ ਹੈ ਤੇ ਜੀਵ ਜਾਂ ਮਨੁੱਖ ਜਲ ਦੀ ਇਕ ਬੂੰਦ। ਉਸ ਪਰੀਪੂਰਨ ਪਰਮਾਤਮਾ ਦੇ ਸਾਹਮਣੇ, ਮਨੁੱਖ ਅਲਪ ਹੈ, ਤੁੱਛ ਹੈ। ਇਹ ਅਲਪੱਗ ਜੀਵ, ਉਸ ਅਨੰਤ ਦਾ ਅੰਤ ਕਿਵੇਂ ਪਾ ਸਕਦਾ ਹੈ ? ਸ੍ਰੀ ਗੁਰੂ ਨਾਨਕ ਦੇਵ ਜੀ, ਪਾਰਬ੍ਰਹਮ ਦੀ ਬੇਅੰਤਤਾ, ਅਤੇ ਮਨੁੱਖ ਦੀ ਅਲਪੱਗਤਾ, ਦਰੀਆਉ ਅਤੇ ਮੱਛੀ ਦੇ ਦ੍ਰਿਸ਼ਟਾਂਤ ਦੁਆਰਾ ਸਮਝਾਉਂਦੇ ਹੋਏ, ਇੰਜ ਫੁਰਮਾਉਂਦੇ ਹਨ-

*ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ॥*
*ਜਹ ਜਹ ਦੇਖਾ ਤਹ ਤਹ ਤੂ ਹੈ ਤੁਝ ਤੇ ਨਿਕਸੀ ਫੂਟਿ ਮਰਾ॥ ੧॥*
*ਨ ਜਾਣਾ ਮੇਉ ਨ ਜਾਣਾ ਜਾਲੀ॥*
*ਜਾ ਦੁਖੁ ਲਾਗੈ ਤਾ ਤੁਝੈ ਸਮਾਲੀ॥ ੧॥ ਰਹਾਉ॥*
*ਤੂ ਭਰਪੂਰਿ ਜਾਨਿਆ ਮੈ ਦੂਰਿ॥ ਜੋ ਕਛੁ ਕਰੀ ਸੁ ਤੇਰੈ ਹਦੂਰਿ॥*
*ਤੂ ਦੇਖਹਿ ਹਉ ਮੁਕਰਿ ਪਾਉ॥ ਤੇਰੈ ਕੰਮਿ ਨ ਤੇਰੈ ਨਾਇ॥ ੨॥*

(ਪੰਨਾ ੨੫)

ਅਕਾਲ ਪੁਰਖ, ਦਰੀਆਉ ਵਾਂਗ ਬਹੁਤ ਵੱਡਾ ਹੈ, ਸਭ ਕੁਝ ਜਾਨਣਹਾਰ ਹੈ, ਸਭ ਕੁਝ ਦੇਖ ਰਿਹਾ ਹੈ, ਪਰ ਮੱਛੀ ਇਕ ਤੁਛ ਜਿਹਾ ਜੀਵ ਜਿਵੇਂ ਦਰਿਆ ਦਾ ਅੰਤ ਨਹੀਂ ਪਾ ਸਕਦੀ, ਇਸੇ ਤਰ੍ਹਾਂ ਮਨੁੱਖ ਉਸ ਪਰਮਾਤਮਾ ਦਾ ਅੰਤ ਨਹੀਂ ਪਾ ਸਕਦਾ। ਜਿਵੇਂ ਮੱਛੀ ਨੂੰ ਜਲ ਦੇ ਵਿਚ ਰਹਿੰਦਿਆਂ ਹੋਇਆਂ, ਜਲ ਹੀ ਜਲ ਦਿਖਾਈ ਦਿੰਦਾ ਹੈ, ਪਰ ਜਲ ਤੋਂ ਅਲੱਗ ਹੋਣ ਤੇ ਉਸ ਦੀ ਮੌਤ ਹੋ ਜਾਂਦੀ ਹੈ। ਇਸੇ ਤਰ੍ਹਾਂ ਮਨੁੱਖ ਨੂੰ ਜਦੋਂ ਸਭ ਪਾਸੇ ਪਰਮਾਤਮਾ ਹੀ ਨਜ਼ਰੀਂ ਆਉਂਦਾ ਹੈ, ਤਾਂ ਉਹ ਪਰਮਾਤਮਾ ਵਿਚ ਲੀਨ ਹੁੰਦਾ ਹੈ। ਪਰ ਜਦੋਂ ਉਹ ਆਪਣੀ ਹਉਂ ਦੇ ਕਾਰਨ, ਆਪਣੀ ਵਖਰੀ ਹੋਂਦ ਬਣਾ ਲੈਂਦਾ ਹੈ, ਤਾਂ ਆਪਣੇ ਸੋਮੇ ਤੋਂ ਅਲੱਗ ਹੋਣ ਕਾਰਨ, ਉਸ ਦੀ ਪਰਮਾਤਮਾ ਵਲੋਂ ਮੌਤ ਹੋ ਜਾਂਦੀ ਹੈ। ਮੱਛੀ ਨੂੰ ਨ ਝੀਵਰ ਦਾ ਪਤਾ ਲਗਦਾ

ਹੈ, ਤੇ ਨ ਜਾਲ ਦਾ, ਅਚਿੰਤ ਹੀ ਜਾਲ ਵਿਚ ਫਸ ਜਾਂਦੀ ਹੈ। ਇਸੇ ਤਰ੍ਹਾਂ ਮਨੁੱਖ, ਸੰਸਾਰਕ ਬੰਧਨਾਂ ਵਿਚ ਫਸ ਜਾਂਦਾ ਹੈ, ਅਤੇ ਦੁੱਖ ਲੱਗਣ ਤੇ ਪਰਮਾਤਮਾ ਦੀ ਸ਼ਰਨ ਹੀ ਲੈਂਦਾ ਹੈ। ਪਰਮਾਤਮਾ ਸਭ ਥਾਂ ਭਰਪੂਰ ਹੈ। ਘਟ-ਘਟ ਵਿਚ ਵੱਸਦਾ ਹੈ, ਪਰ ਮਨੁੱਖ ਆਪਣੀ ਹਉਂ ਦੇ ਕਾਰਨ, ਆਪਣੇ ਆਪ ਨੂੰ ਉਸ ਤੋਂ ਵੱਖ ਸਮਝਦਾ ਹੋਇਆ, ਉਸਨੂੰ ਦੂਰ ਸਮਝਦਾ ਹੈ। ਜੀਵਾਤਮਾ ਅਤੇ ਪਰਮਾਤਮਾ ਦੇ ਸੰਬੰਧ ਨੂੰ ਸਮਝਾਉਣ ਲਈ, ਬਾਣੀ ਵਿਚ ਜਲ ਅਤੇ ਮੀਨ ਦੀ ਉਦਾਹਰਣ ਕਈ ਥਾਂ ਦਿੱਤੀ ਗਈ ਹੈ। ਸ੍ਰੀ ਗੁਰੂ ਰਾਮਦਾਸ ਜੀ ਵੀ, ਪ੍ਰਮਾਤਮਾ ਨੂੰ ਜਲ ਨਿਧਿ ਅਤੇ ਜੀਵ ਨੂੰ ਮੀਨ ਦੱਸ ਕੇ, ਫੁਰਮਾਉਂਦੇ ਹਨ ਕਿ ਜੀਵਾਤਮਾ ਉਸ ਦਾ ਅੰਤ ਨਹੀਂ ਪਾ ਸਕਦੀ। ਜਿਵੇਂ:-

*ਉਸਤਤਿ ਕਰਹਿ ਤੁਮਰੀ ਜਨ ਮਾਧੌ*
*ਗੁਨ ਗਾਵਹਿ ਹਰਿ ਰਾਇਆ॥*
*ਤੁਮ੍ ਜਲ ਨਿਧਿ ਹਮ ਮੀਨੇ ਤੁਮਰੇ*
*ਤੇਰਾ ਅੰਤੁ ਨ ਕਤਹੂ ਪਾਇਆ॥ ੩॥*

(ਪੰਨਾ ੧੩੧੯)

ਸ੍ਰੀ ਗੁਰੂ ਅਰਜਨ ਦੇਵ ਜੀ ਵੀ, ਆਪਣੀ ਬਾਣੀ ਵਿਚ ਪਰਮਾਤਮਾ ਨੂੰ ਉੱਚੇ ਤੋਂ ਉੱਚਾ ਅਤੇ ਮਨੁੱਖ ਨੂੰ ਤੁੱਛ ਦਰਸਾਉਂਦੇ ਹੋਏ, ਜਲ ਅਤੇ ਮਛਲੀ ਦੀ ਉਦਾਹਰਣ ਦੁਆਰਾ ਇਸੇ ਭਾਵ ਨੂੰ ਦ੍ਰਿੜ੍ਹ ਕਰਵਾਉਂਦੇ ਹਨ, ਜਿਵੇਂ ਆਪ ਦੇ ਬਚਨ ਹਨ-

*ਸਰਬ ਕਲਾ ਪ੍ਰਭ ਤੁਮ੍ ਪ੍ਰਬੀਨ॥ ਅੰਤੁ ਨ ਪਾਵਹਿ ਜਲਹਿ ਮੀਨ॥*
*ਅਗਮ ਅਗਮ ਊਚਹ ਤੇ ਊਚ॥ ਹਮ ਥੋਰੇ ਤੁਮ ਬਹੁਤ ਮੂਚ॥੩॥*

(ਪੰਨਾ ੧੧੮੨)

ਸ੍ਰੀ ਗੁਰੂ ਅਰਜਨ ਦੇਵ ਜੀ, ਬੂੰਦ ਅਤੇ ਚਾਤ੍ਰਿਕ ਦੇ ਦ੍ਰਿਸ਼ਟਾਂਤ ਦੁਆਰਾ, ਜੀਵਾਤਮਾ ਪਰਮਾਤਮਾ ਪ੍ਰਤੀ ਪਿਆਸ ਦਰਸਾਉਂਦੇ ਹੋਏ, ਪਰਮਾਤਮਾ ਨੂੰ ਜਲ ਨਿਧਿ ਅਤੇ ਜੀਵਾਤਮਾ ਨੂੰ ਮੀਨ ਕਹਿ ਕੇ ਸਮਝਾਉਂਦੇ ਹਨ, ਕਿ ਜੀਵਾਤਮਾ ਉਸ ਦੇ ਇੰਨਾ ਨੇੜੇ ਹੁੰਦੇ ਹੋਏ ਵੀ, ਉਸ ਤੋਂ ਦੂਰ ਹੈ। ਜਿਵੇਂ-

*ਤੂੰ ਜਲਨਿਧਿ ਹਮ ਮੀਨ ਤੁਮਾਰੇ॥*
*ਤੇਰਾ ਨਾਮੁ ਬੂੰਦ ਹਮ ਚਾਤ੍ਰਿਕ ਤਿਖਹਾਰੇ॥*
*ਤੁਮਰੀ ਆਸ ਪਿਆਸਾ ਤੁਮਰੀ*
*ਤੁਮ ਹੀ ਸੰਗਿ ਮਨੁ ਲੀਨਾ ਜੀਉ॥ ੧॥* (ਪੰਨਾ ੧੦੦)

ਇਸੇ ਭਾਵ ਨੂੰ ਭਗਤ ਕਬੀਰ ਜੀ ਵੀ, ਆਪਣੀ ਬਾਣੀ ਵਿਚ ਇਉਂ ਪ੍ਰਗਟ ਕਰਦੇ ਹਨ-

ਤੂੰ ਜਲਨਿਧਿ ਹਉ ਜਲ ਕਾ ਮੀਨੁ॥
ਜਲ ਮਹਿ ਰਹਉ ਜਲਹਿ ਬਿਨੁ ਖੀਨੁ॥ ੧॥

(ਪੰਨਾ ੩੨੩)

ਸਮੁੰਦਰ ਰੂਪ ਪ੍ਰਮਾਤਮਾ ਦੀ ਸਾਰ, ਮਨੁੱਖ ਨਹੀਂ ਜਾਣ ਸਕਦਾ। ਪਰਮਾਤਮਾ ਦੀ ਵਡਿਆਈ ਅਤੇ ਮਨੁੱਖ ਦੀ ਤੁੱਛਤਾ ਪ੍ਰਗਟ ਕਰਦੇ ਹੋਏ, ਸ੍ਰੀ ਗੁਰੂ ਅਰਜਨ ਦੇਵ ਜੀ ਆਪਣੀ ਬਾਣੀ ਵਿਚ ਫ਼ੁਰਮਾਉਂਦੇ ਹਨ-

ਤੂ ਠਾਕੁਰੋ ਬੈਰਾਗਰੋ ਮੈ ਜੇਹੀ ਘਣ ਚੇਰੀ ਰਾਮ॥
ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ॥

(ਪੰਨਾ ੭੭੯)

ਅਰਥਾਤ ਪਰਮਾਤਮਾ ਮਾਲਕ ਹੈ ਤੇ ਜੀਵਾਤਮਾ ਉਸ ਦੀ ਦਾਸੀ, ਉਹ ਗੁਣਾਂ ਦਾ ਸਮੁੰਦਰ ਹੈ, ਤੇ ਤੁੱਛ ਜਿਹਾ ਮਨੁੱਖ, ਉਸ ਦੀ ਸਾਰ ਨਹੀਂ ਜਾਣਦਾ। ਗੁਰੂ ਜੀ ਪਰਮਾਤਮਾ ਨੂੰ ਬਹੁਤ ਵੱਡੇ, ਉੱਚੇ ਤੋਂ ਉੱਚੇ ਅਤੇ ਮਨੁੱਖ ਨੂੰ ਅਲਪ ਜੀਵ, ਦਰਸਾਉਂਦੇ ਹੋਏ, ਬਾਣੀ ਵਿਚ ਫ਼ੁਰਮਾਉਂਦੇ ਹਨ-

ਤੁਮ੍ ਗਉਹਰ ਅਤਿ ਗਹਿਰ ਗੰਭੀਰਾ
ਤੁਮ ਪਿਰ ਹਮ ਬਹੁਰੀਆ ਰਾਮ॥
ਤੁਮ ਵਡੇ ਵਡੇ ਵਡ ਊਚੇ
ਹਉ ਇਤਨੀਕ ਲਹੁਰੀਆ ਰਾਮ॥

(ਪੰਨਾ ੭੭੯)

ਉਹ ਗਹਿਰ ਗੰਭੀਰ ਪਰਮਾਤਮਾ ਪਤੀ ਹੈ, ਤਾਂ ਜੀਵ ਉਸ ਦੀ ਪਤਨੀ। ਉਹ ਬਹੁਤ ਵੱਡਾ ਉੱਚੇ ਤੋਂ ਉੱਚਾ ਹੈ, ਤਾਂ ਮਨੁੱਖ ਇਕ ਤੁੱਛ ਜਿਹਾ ਜੀਵ। ਮਨੁੱਖ ਉਸ ਬੇਅੰਤ ਦੀਆਂ ਸਿਫਤਾਂ ਹੀ ਕਰ ਸਕਦਾ ਹੈ, ਉਸ ਦਾ ਅੰਤ ਨਹੀਂ ਪਾ ਸਕਦਾ। ਉਸ ਦੀਆਂ ਸਿਫਤਾਂ ਦੇ ਭੰਡਾਰ ਭਰੇ ਪਏ ਹਨ। ਉਸ ਦੀਆਂ ਸਿਫਤਾਂ ਦਾ ਨਾ ਕੋਈ ਅੰਤ ਹੈ, ਤੇ ਨਾ ਸਿਫਤਾਂ ਨੂੰ ਕਹਿਣ ਵਾਲਿਆਂ ਦਾ। ਸ੍ਰੀ ਗੁਰੂ ਨਾਨਕ ਦੇਵ ਜੀ ਜਪੁ ਜੀ ਸਾਹਿਬ ਦੀ ਬਾਣੀ ਵਿਚ ਫ਼ੁਰਮਾਉਂਦੇ ਹਨ-

ਅੰਤੁ ਨ ਸਿਫਤੀ ਕਹਣਿ ਨ ਅੰਤੁ॥
ਅੰਤੁ ਨ ਕਰਣੈ ਦੇਣਿ ਨ ਅੰਤੁ॥

ਉਸ ਦਾ ਅੰਤ ਪਾਉਣ ਲਈ ਕਿੰਨੇ ਹੀ ਜਤਨ ਕਰ ਚੁੱਕੇ, ਪਰ ਉਸ ਦਾ ਅੰਤ ਨਹੀਂ ਪਾ ਸਕੇ। ਜਿਵੇਂ ਬਾਣੀ ਵਿਚ ਫ਼ੁਰਮਾਨ ਹੈ-

*ਅੰਤ ਕਾਰਣਿ ਕੇਤੇ ਬਿਲਲਾਹਿ॥*
*ਤਾ ਕੇ ਅੰਤ ਨ ਪਾਏ ਜਾਹਿ॥*

ਉਸ ਦਾ ਅੰਤ ਪਾਉਣ, ਜਾਂ ਉਸ ਬਾਰੇ ਪੂਰਾ ਗਿਆਨ ਪ੍ਰਾਪਤ ਕਰਨ ਦੇ ਜਤਨ ਜੁਗਾਂ ਜੁਗਾਂ ਤੋਂ ਹੁੰਦੇ ਰਹੇ ਹਨ, ਪਰ ਅਧੂਰਾ ਮਨੁੱਖ ਪੂਰੇ ਨੂੰ ਕਿਵੇਂ ਜਾਣ ਸਕਦਾ ਹੈ ? ਇਸ ਲਈ ਸਭ ਨੇ ਉਸਨੂੰ ਉਨਾ ਹੀ ਬਿਆਨ ਕੀਤਾ ਹੈ, ਜਿੰਨੀ ਕਿਸੇ ਦੀ ਸਮਰੱਥਾ ਸੀ। ਜਿਵੇਂ ਦਸਮ ਪਾਤਸ਼ਾਹ ਦੇ ਬਚਨ ਹਨ-

*ਆਪੁ ਆਪੁਨੀ ਬੁਧਿ ਹੈ ਜੇਤੀ॥ ਬਰਨਤ ਭਿੰਨ ਭਿੰਨ ਤੁਹਿ ਤੇਤੀ॥*
*ਤੁਮਰਾ ਲਖਾ ਨ ਜਾਇ ਪਸਾਰਾ॥ ਕਿਹ ਬਿਧਿ ਸਜਾ ਪ੍ਰਥਮ ਸੰਸਾਰਾ॥ ੧੭॥*

(ਚੌਪਈ ਸਾਹਿਬ)

ਬੇਸ਼ੁਮਾਰ ਬੇਅੰਤ ਸੁਆਮੀ ਦੀ ਬੇਅੰਤਤਾ, ਪ੍ਰਗਟ ਕਰਦੇ ਹੋਏ, ਅਤੇ ਮਨੁਖ ਦੀ ਇਕ ਜੀਭ, ਉਸ ਦੇ ਅਨੇਕ ਗੁਣਾਂ ਨੂੰ ਕਹਿਣ ਤੋਂ ਅਸਮਰਥ ਹੋਣ ਬਾਰੇ, ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ-

*ਜਿਹਵਾ ਏਕ ਕਵਨ ਗੁਨ ਕਹੀਐ॥*
*ਬੇਸੁਮਾਰ ਬੇਅੰਤ ਸੁਆਮੀ*
*ਤੇਰੋ ਅੰਤੁ ਨ ਕਿਨ ਹੀ ਲਹੀਐ॥ ੧॥ ਰਹਾਉ॥*

(ਪੰਨਾ ੬੭੪)

ਭਾਵ ਉਸ ਦਾ ਅੰਤ ਕੋਈ ਵੀ ਪਾ ਨਹੀਂ ਸਕਿਆ। ਕਿਉਂਕਿ ਉਚਿਆਂ ਤੋਂ ਵੀ ਉੱਚੇ ਨੂੰ, ਉਹ ਹੀ ਜਾਣ ਸਕਦਾ ਹੈ, ਜੋ ਉਸ ਜਿੰਨਾ ਉੱਚਾ ਹੋਵੇ ਜਿਵੇਂ ਹਜ਼ੂਰ ਦੇ ਬਚਨ ਹਨ-

*ਵਡਾ ਸਾਹਿਬ ਊਚਾ ਥਾਉ॥*
*ਊਚੇ ਉਪਰਿ ਊਚਾ ਨਾਉ॥*
*ਏਵਡੁ ਊਚਾ ਹੋਵੈ ਕੋਇ॥*
*ਤਿਸੁ ਊਚੇ ਕਉ ਜਾਣੈ ਸੋਇ॥*

(ਪੰਨਾ ੫)

ਉਸ ਜਿੰਨਾ ਉੱਚਾ ਕੋਈ ਹੈ ਹੀ ਨਹੀਂ, ਇਸ ਲਈ ਮਨੁੱਖ ਕੇਵਲ ਉਸਨੂੰ ਬੇਅੰਤ ਹੀ ਕਹਿ ਸਕਦਾ ਹੈ। ਜਿਵੇਂ ਬਾਣੀ ਵਿਚ ਗੁਰੂ ਜੀ ਫੁਰਮਾਉਂਦੇ ਹਨ -

*ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ ਤੇਰੇ ਕਿਆ ਗੁਣ ਆਖਿ ਵਖਾਣਾ॥*

(ਪੰਨਾ ੧੧)




# ਦੁੱਖ-ਰੋਗ

ਪਰਮਾਤਮਾ ਤੋਂ ਬਿਨਾਂ, ਇਸ ਸੰਸਾਰ ਵਿਚ ਸਭ ਕੋਈ ਰੋਗੀ ਹੇ, ਕਿਸੇ ਨੂੰ ਕੋਈ ਰੋਗ ਹੈ ਤੇ ਕਿਸੇ ਨੂੰ ਕੋਈ। ਗੁਰਬਾਣੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਬਚਨ ਹਨ-

*ਜੋ ਜੋ ਦੀਸੈ ਸੋ ਸੋ ਰੋਗੀ॥*

*ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥ ੧॥ ਰਹਾਉ॥*

(ਭੈਰਉ ਮ: ੫, ਪੰਨਾ ੧੧੪੦)

ਸਤਿਗੁਰੂ ਹੀ ਰੋਗ ਰਹਿਤ ਹੈ, ਅਤੇ ਹੋਰ ਜੋ ਕੋਈ ਵੀ ਇਸ ਸੰਸਾਰ ਵਿਚ ਆਇਆ ਹੈ, ਉਹ ਕਿਸੇ ਨਾ ਕਿਸੇ ਰੋਗ ਵਿਚ ਗ੍ਰਸਤ ਹੈ। ਜੋ ਜਨਮਿਆ ਹੈ, ਉਸਨੂੰ ਕੋਈ ਨਾ ਕੋਈ ਰੋਗ ਹੈ, ਜਿਵੇਂ ਫੁਰਮਾਨ ਹੈ-

*ਜੋ ਜਨਮੇ ਸੇ ਰੋਗਿ ਵਿਆਪੇ॥*

(ਆਸਾ ਮ: ੧, ਪੰਨਾ ੩੫੨)

ਗੁਰਮਤਿ ਅਨੁਸਾਰ, ਮਨੁੱਖ ਦੇ ਰੋਗਾਂ ਦਾ ਮੂਲ ਕਾਰਨ, ਪਰਮੇਸ਼ਰ ਨੂੰ ਭੁਲਾ ਦੇਣਾ ਹੈ-

*ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥*

(ਮਾਝ ਮ: ੫, ਪੰਨਾ ੧੩੫)

ਮਨੁੱਖ, ਸੱਚੇ ਪਾਤਸ਼ਾਹ ਨੂੰ ਭੁਲਾ ਦਿੰਦਾ ਹੈ, ਤਾਂ ਉਸਦੇ ਵਿਅਕਤਿਤਵ ਵਿਚੋਂ ਗੁਣ ਨਿਕਲ ਜਾਂਦੇ ਹਨ, ਅਤੇ ਔਗੁਣ ਘਰ ਕਰ ਲੈਂਦੇ ਹਨ। ਉਸਦਾ ਜੀਵਨ ਗੁਰਮੁਖ ਵਾਲਾ ਨਾ ਹੋ ਕੇ ਮਨਮੁਖ ਵਾਲਾ ਹੋ ਜਾਂਦਾ ਹੈ। ਮਨ ਦੇ ਪਿੱਛੇ ਲੱਗ ਕੇ ਉਹ ਜੋ ਕਰਮ ਕਰਦਾ ਹੈ, ਉਹ ਕਰਮ ਦੁੱਖਾਂ ਦਾ ਕਾਰਨ ਬਣਦੇ ਹਨ। ਦੁੱਖ ਅਤੇ ਰੋਗ ਦੋਨਾਂ ਵਿਚ ਬਹੁਤ ਗੂੜ੍ਹਾ ਸੰਬੰਧ ਹੈ। ਜੋ ਮਨੁੱਖ ਦੁਖੀ ਰਹਿੰਦਾ ਹੈ, ਉਸਨੂੰ ਕੋਈ ਨਾ ਕੋਈ ਬੀਮਾਰੀ ਜ਼ਰੂਰ ਲਗ ਜਾਂਦੀ ਹੈ, ਅਤੇ ਜੋ ਬੀਮਾਰ ਹੈ, ਉਹ ਦੁਖੀ ਤਾਂ ਹੁੰਦਾ ਹੀ ਹੈ। ਇਸੇ ਲਈ ਗੁਰਬਾਣੀ ਵਿਚ ਦੁੱਖ ਅਤੇ ਰੋਗ ਦਾ ਜ਼ਿਕਰ, ਬਹੁਤ ਵਾਰ ਇਕੱਠਾ ਹੀ ਹੋਇਆ ਹੈ, ਜਿਵੇਂ-

*ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥*

(ਰਾਮਕਲੀ ਮ: ੩, ਪੰਨਾ ੯੨੨)

ਅਤੇ—

*ਦੂਖ ਰੋਗ ਬਿਨਸੇ ਭੈ ਭਰਮ॥*

(ਗਉੜੀ ਸੁਖਮਨੀ ਮ: ੫, ਪੰਨਾ ੨੯੬)

ਜਿੰਨੀ ਦੇਰ ਰੋਗ ਦੂਰ ਨਹੀਂ ਹੁੰਦਾ, ਉਂਨੀ ਦੇਰ ਦੁੱਖ ਮਿਟ ਨਹੀਂ ਸਕਦੇ। ਸ੍ਰੀ ਗੁਰੂ ਅਰਜਨ ਦੇਵ ਜੀ ਇਸ ਤੱਥ ਨੂੰ ਆਪਣੀ ਬਾਣੀ ਵਿਚ ਇਉਂ ਪ੍ਰਗਟ ਕਰਦੇ ਹਨ-

*ਬਿਨੁ ਖਾਏ ਬੂਝੈ ਨਹੀ ਭੂਖ॥*
*ਰੋਗੁ ਜਾਇ ਤਾਂ ਉਤਰਹਿ ਦੂਖ॥*

(ਭੈਰਉ ਮ: ੫, ਪੰਨਾ ੧੧੪੯)

ਇਸ ਲਈ ਦੁੱਖਾਂ ਤੋਂ ਛੁਟਕਾਰਾ ਪਾਉਣ ਲਈ, ਰੋਗਾਂ ਦੀ ਨਵਿਰਤੀ ਜ਼ਰੂਰੀ ਹੈ। ਇਹ ਰੋਗ, ਮਨੁੱਖ ਦੇ ਇਸ ਵਡਮੁੱਲੇ ਜੀਵਨ ਨੂੰ ਘੁਣ ਵਾਂਗ ਖਾ ਜਾਂਦੇ ਹਨ, ਅਤੇ ਜਿਸ ਮੰਤਵ ਲਈ ਇਹ ਹੀਰੇ ਜੈਸਾ ਜਨਮ ਮਿਲਿਆ ਸੀ, ਉਹ ਪੂਰਾ ਨਹੀਂ ਹੁੰਦਾ, ਅਤੇ ਮਨੁੱਖ ਆਪਣੇ ਹੱਥੋਂ, ਇਕ ਸੁਨਹਿਰੀ ਮੌਕਾ ਅਜਾਈਂ ਗੁਆ ਦਿੰਦਾ ਹੈ।

ਰੋਗ ਦੂਰ ਕਰਨ ਲਈ ਇਹ ਜ਼ਰੂਰੀ ਹੈ, ਕਿ ਡਾਕਟਰ ਪਹਿਲਾਂ ਰੋਗ ਨੂੰ ਪਛਾਣੇ ਅਤੇ ਫਿਰ ਉਸਦਾ ਇਲਾਜ ਕਰੇ। ਅਰਥਾਤ ਰੋਗ ਅਤੇ ਦਾਰੂ ਦੋਨਾਂ ਦੀ ਪਛਾਣ ਜ਼ਰੂਰੀ ਹੈ। ਸ੍ਰੀ ਗੁਰੂ ਅੰਗਦ ਦੇਵ ਜੀ, ਇਕ ਚੰਗੇ ਵੈਦ ਦੀ ਪਛਾਣ, ਆਪਣੀ ਬਾਣੀ ਵਿਚ ਇਉਂ ਦੱਸਦੇ ਹਨ-

*ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ॥*
*ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ।*

(ਮਾਝ ਮ: ੨, ਪੰਨਾ ੧੪੮)

ਇਲਾਜ ਦੀਆਂ ਇਸ ਸਮੇਂ ਬਹੁਤ ਪ੍ਰਕਾਰ ਦੀਆਂ ਪ੍ਰਣਾਲੀਆਂ ਪ੍ਰਚੱਲਿਤ ਹਨ। ਇਥੇ ਉਨ੍ਹਾਂ ਦੇ ਵਿਸਥਾਰ ਵਿਚ ਜਾਣ ਦੀ ਲੋੜ ਨਹੀਂ, ਕੇਵਲ ਇੰਨਾ ਕਹਿ ਦੇਣਾ ਕਾਫੀ ਹੈ ਕਿ ਇਨ੍ਹਾਂ ਸਾਰੀਆਂ ਪ੍ਰਣਾਲੀਆਂ ਨੇ ਮਨੁੱਖ ਦੀ ਪੀੜਾ ਨੂੰ ਘਟਾਉਣ ਵਿਚ ਹਿੱਸਾ ਪਾਇਆ ਹੈ, ਪਰ ਉਸਨੂੰ ਪੂਰਨ ਰੂਪ ਵਿਚ ਅਰੋਗ ਨਹੀਂ ਕਰ ਸਕੀਆਂ। ਕਈ ਪ੍ਰਕਾਰ ਦੇ ਸਰੀਰਕ ਟੈਸਟ ਕਰਵਾ ਕੇ, ਰੋਗ ਦੀ ਪਛਾਣ ਤਾਂ ਕਰ ਲਈ ਜਾਂਦੀ ਹੈ, ਪਰ ਰੋਗ ਉਠਿਆ ਕਿਥੋਂ ? ਅਰਥਾਤ ਕਲੇਜੇ ਦੀ ਕਰਕ ਨੂੰ ਸਮਝਣ ਤੋਂ, ਇਹ ਅਸਮਰਥ ਹਨ-

*ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥*
*ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥੧॥*

(ਸਲੋਕ ਮ: ੧, ਪੰਨਾ ੧੨੭੯)

ਇਲਾਜ ਦੀਆਂ ਪ੍ਰਚੱਲਿਤ ਪ੍ਰਣਾਲੀਆਂ ਵਿਚ ਰੋਗ ਦਾ ਇਲਾਜ ਉਦੋਂ ਹੋ ਸਕਦਾ ਹੈ, ਜਦੋਂ ਰੋਗ ਸਰੀਰ ਤੇ ਪ੍ਰਗਟ ਹੋ ਜਾਵੇ। ਪਰ ਗੁਰਬਾਣੀ, ਸਰੀਰ ਤੇ ਰੋਗ ਪ੍ਰਗਟ ਹੋਣ ਤੋਂ ਪਹਿਲਾਂ

ਰੋਗ ਦੇ ਕਾਰਨਾਂ ਨੂੰ ਦੂਰ ਕਰਨ ਤੇ ਬਲ ਦਿੰਦੀ ਹੈ।

ਮੋਟੇ ਤੌਰ ਤੇ ਮਨੁੱਖ ਨੂੰ, ਦੋ ਪ੍ਰਕਾਰ ਦੇ ਰੋਗ ਲਗਦੇ ਹਨ: ਸਰੀਰਕ ਤੇ ਮਾਨਸਿਕ। ਇਨ੍ਹਾਂ ਦੋਨਾਂ ਨੂੰ ਇਕ ਦੂਜੇ ਤੋਂ ਅਲੱਗ ਨਹੀਂ ਕੀਤਾ ਜਾ ਸਕਦਾ। ਬਹੁਤੇ ਸਰੀਰਕ ਰੋਗਾਂ ਦੀ ਜੜ੍ਹ ਮਾਨਸਿਕ ਰੋਗ ਹੀ ਹੁੰਦੇ ਹਨ। ਜੇ ਮਨ ਬੀਮਾਰ ਹੈ, ਢਹਿੰਦੀ ਕਲਾ ਵਿਚ ਹੈ, ਤਾਂ ਕੋਈ ਨਾ ਕੋਈ ਸਰੀਰਕ ਰੋਗ ਅਵੱਸ਼ ਲਗ ਜਾਂਦਾ ਹੈ। ਡਾਵਾਂਡੋਲ ਮਨ ਵਾਲੇ ਵਿਅਕਤੀ ਦਾ ਸਰੀਰ ਵੀ ਡਾਵਾਂਡੋਲ ਹੋ ਜਾਂਦਾ ਹੈ। ਮਨ, ਸਰੀਰ ਨੂੰ ਕਿਵੇਂ ਪ੍ਰਭਾਵਿਤ ਕਰਦਾ ਹੈ, ਇਸ ਨੂੰ ਇਕ ਉਦਾਹਰਣ ਨਾਲ ਹੋਰ ਸਪੱਸ਼ਟ ਕੀਤਾ ਜਾ ਸਕਦਾ ਹੈ। ਛੋਟੇ ਬੱਚੇ ਨੂੰ ਜੇ ਜ਼ਬਰਦਸਤੀ ਉਸਦੀ ਮਾਂ ਤੋਂ ਵੱਖ ਰਖਿਆ ਜਾਵੇ, ਤਾਂ ਇਹ ਵੇਖਣ ਵਿਚ ਆਇਆ ਹੈ ਕਿ ਉਹ ਰੋ ਰੋ ਕੇ ਬੁਖਾਰ ਚੜ੍ਹਾ ਲੈਂਦਾ ਹੈ। ਕਈ ਵਾਰ, ਕਿਸੇ ਖਾਸ ਡਰ ਦੇ ਕਾਰਨ ਵੀ, ਬੁਖਾਰ ਚੜ੍ਹ ਜਾਂਦਾ ਹੈ। ਇਸ ਲਈ ਸਰੀਰ ਨੂੰ ਰੋਗ ਰਹਿਤ ਕਰਨ ਲਈ, ਮਨ ਨੂੰ ਅਰੋਗ ਕਰਨਾ ਜਰੂਰੀ ਹੈ। ਭਾਵੇਂ ਅੰਗਰੇਜ਼ੀ ਦੀ ਕਹਾਵਤ ਹੈ ਕਿ ਸੁਸਥ ਸਰੀਰ ਵਿਚ ਸੁਸਥ ਮਨ ਹੁੰਦਾ ਹੈ, ਪਰ ਇਸ ਦੇ ਉਲਟ, ਅਸਲੀਅਤ ਇਹ ਹੈ ਕਿ ਜੇ ਮਨ ਸੁਸਥ ਹੋਵੇਗਾ, ਤਾਂ ਹੀ ਸਰੀਰ ਸੁਸਥ ਹੋ ਸਕਦਾ ਹੈ। ਜਿਸ ਵਿਅਕਤੀ ਦਾ ਮਨ ਉਤੇ ਕਾਬੂ ਹੈ, ਉਸਨੂੰ ਛੇਤੀ ਬੀਮਾਰੀ ਨਹੀਂ ਲਗਦੀ। ਸੁਣਨ ਵਿਚ ਆਉਂਦਾ ਹੈ, ਕਿ ਕਈ ਸੰਤ, ਮਹਾਂਪੁਰਸ਼, ਬ੍ਰਹਮ ਗਿਆਨੀ ਸਾਰੀ ਜ਼ਿੰਦਗੀ ਵਿਚ ਕਦੀ ਬੀਮਾਰ ਨਹੀਂ ਹੋਏ। ਕਾਰਨ ਇਹ ਹੀ ਹੈ ਕਿ ਉਨ੍ਹਾਂ ਦਾ ਮਨ ਸੁਸਥ ਹੈ, ਅਡੋਲ ਹੈ ਸਹਿਜ ਅਵਸਥਾ ਵਿਚ ਹੈ। ਨਾ ਉਨ੍ਹਾਂ ਨੂੰ ਸੁਖ ਪੋਂਹਦਾ ਹੈ, ਨਾ ਦੁੱਖ, ਨਾ ਧਨ ਦਾ ਲਾਲਚ, ਨਾ ਰੋਟੀ ਦੀ ਚਿੰਤਾ। ਇਸਦੇ ਉਲਟ, ਕਮਜ਼ੋਰ ਮਨ ਵਾਲੇ ਵਿਅਕਤੀ ਨੂੰ, ਕੋਈ ਨ ਕੋਈ ਰੋਗ ਲੱਗਾ ਹੀ ਰਹਿੰਦਾ ਹੈ, ਰੋਗ ਪ੍ਰਗਟ ਨਾ ਵੀ ਹੋਇਆ ਹੋਵੇ ਤਾਂ ਵੀ ਉਹ ਮਹਿਸੂਸ ਇੰਝ ਕਰਦਾ ਹੈ, ਜਿਵੇਂ ਬੀਮਾਰੀ ਹੈ।

ਮਨ ਦੀਆਂ ਪੰਜ ਮੂਲ ਬਿਰਤੀਆਂ ਹਨ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ। ਇਹ ਹੀ ਮਨ ਨੂੰ ਰੋਗੀ ਕਰਦੀਆਂ ਹਨ। ਗੁਰਬਾਣੀ ਵਿਚ ਫੁਰਮਾਨ ਹੈ ਕਿ ਹਿਰਨ, ਮਛਲੀ, ਭੌਰਾ, ਪਤੰਗਾ ਅਤੇ ਹਾਥੀ ਇਕ ਇਕ ਰੋਗ ਕਾਰਨ ਬਿਨਾਸ ਹੋ ਜਾਂਦੇ ਹਨ, ਪਰ ਮਨੁੱਖ ਨੂੰ ਨਾਦ ਰੋਗ, ਜੀਭ ਦੇ ਸੁਆਦ ਦਾ ਰੋਗ, ਗੰਧ ਰੋਗ, ਦ੍ਰਿਸ਼ਟੀ ਰੋਗ ਅਤੇ ਕਾਮ ਰੋਗ ਆਦਿ ਪੰਜੇ ਰੋਗ ਹਨ। ਇਨ੍ਹਾਂ ਰੋਗਾਂ ਲਈ ਮਨ ਦੀਆਂ ਉਪਰ ਦੱਸੀਆਂ ਪੰਜ ਮੂਲ ਬਿਰਤੀਆਂ ਹੀ ਜ਼ਿੰਮੇਵਾਰ ਹਨ। ਇਨ੍ਹਾਂ ਪੰਜਾਂ ਵਿਚੋਂ ਵੀ ਵੱਡਾ ਰੋਗ ਹਉਮੈ ਦਾ ਹੈ, ਜਿਸ ਨੂੰ ਬਾਣੀ ਵਿਚ, ਦੀਰਘ ਰੋਗ ਕਿਹਾ ਗਿਆ ਹੈ। ਗੁਰਮਤਿ ਅਨੁਸਾਰ ਨਾਮ ਦਾ ਸਿਮਰਨ ਹੀ ਹਉਮੈ ਆਦਿ ਵਿਕਾਰਾਂ ਦੀ ਮੈਲ ਨੂੰ ਧੋ ਸਕਦਾ ਹੈ, ਜਿਵੇਂ ਬਾਣੀ ਵਿਚ ਫੁਰਮਾਨ ਹੈ-

*ਜੋ ਨਿਰਮਲੁ ਸੇਵੇ ਸੁ ਨਿਰਮਲੁ ਹੋਵੈ॥*
*ਹਉਮੈ ਮੈਲੁ ਗੁਰ ਸਬਦੇ ਧੋਵੈ॥*

(ਮਾਝ ਮ: ੩, ਪੰਨਾ ੧੨੧)

ਕਾਮ ਅਤੇ ਕ੍ਰੋਧ ਮਨੁੱਖੀ ਸਰੀਰ ਨੂੰ ਰੋਗੀ ਹੀ ਨਹੀਂ ਕਰਦੇ, ਸਗੋਂ ਗਾਲ ਹੀ ਦਿੰਦੇ ਹਨ। ਸ੍ਰੀ ਗੁਰੂ ਅਮਰਦਾਸ ਜੀ ਦੇ ਬਚਨ ਹਨ-

*ਕਾਮੁ ਕ੍ਰੋਧੁ ਕਾਇਆ ਕਉ ਗਾਲੈ॥*
*ਜਿਉ ਕੰਚਨ ਸੋਹਾਗਾ ਢਾਲੈ॥*

(ਰਾਮਕਲੀ ਮ: ੧, ਪੰਨਾ ੯੩੨)

ਕ੍ਰੋਧ ਨੂੰ ਮਿਟਾਉਣ ਲਈ ਸਤਿਗੁਰ ਦੇ ਸ਼ਬਦ ਦਾ ਆਸਰਾ ਲੈਣਾ ਜ਼ਰੂਰੀ ਹੈ, ਜਿਵੇਂ ਹਜ਼ੂਰ ਦੇ ਬਚਨ ਹਨ-

*ਸਤਿਗੁਰ ਸਬਦਿ ਕਰੋਧੁ ਜਲਾਵੈ॥*

(ਆਸਾ ਮ: ੧, ਪੰਨਾ ੪੧੧)

ਲੋਭ ਜਾਂ ਤ੍ਰਿਸ਼ਨਾ ਨੂੰ ਵੀ ਬਾਣੀ ਵਿਚ ਵੱਡਾ ਰੋਗ ਮੰਨਿਆ ਗਿਆ ਹੈ, ਜਿਵੇਂ-

*ਇਹੁ ਜਗਤੁ ਮਿਟੀ ਕਾ ਪੁਤਲਾ ਜੋਗੀ*
*ਇਸੁ ਮਹਿ ਰੋਗੁ ਵਡਾ ਤ੍ਰਿਸਨਾ ਮਾਇਆ॥*

(ਰਾਮਕਲੀ ਮ: ੩, ਪੰਨਾ ੯੦੯)

ਤ੍ਰਿਸ਼ਨਾ ਕਿਸੇ ਵਿਰਲੇ ਦੀ ਹੀ ਬੁਝਦੀ ਹੈ, ਅਤੇ ਕਰੋੜ ਜਤਨ ਕਰਨ ਤੇ ਵੀ ਸੰਤੋਖ ਨਹੀਂ ਮਿਲਦਾ। ਪਰ ਹਰੀ ਦੇ ਗੁਣ ਗਾਉਣ ਨਾਲ ਮਨ ਤ੍ਰਿਪਤ ਹੋ ਜਾਂਦਾ ਹੈ-

*ਕੋਟਿ ਜਤਨ ਸੰਤੋਖੁ ਨ ਪਾਇਆ॥*
*ਮਨੁ ਤ੍ਰਿਪਤਾਨਾ ਹਰਿ ਗੁਣ ਗਾਇਆ॥੩॥*

(ਬਿਲਾਵਲੁ ਮ: ੪, ਪੰਨਾ ੮੦੪)

ਦੁਨਿਆਵੀ ਰਸਾਂ ਦੇ ਭੋਗ ਵਿਚ ਲਗੇ ਮਨੁੱਖ ਦੇ ਸਰੀਰ ਤੇ ਰੋਗ ਪ੍ਰਗਟ ਹੋ ਜਾਂਦੇ ਹਨ। ਖਸਮ ਨੂੰ ਵਿਸਾਰਨ ਦੇ ਕਾਰਨ ਹੀ ਇਹ ਰੋਗ ਪ੍ਰਗਟ ਹੁੰਦੇ ਹਨ-

*ਖਸਮੁ ਵਿਸਾਰਿ ਕੀਏ ਰਸ ਭੋਗ॥*
*ਤਾਂ ਤਨਿ ਉਠਿ ਖਲੋਏ ਰੋਗ॥*

(ਮਲਾਰ ਮ: ੧, ਪੰਨਾ ੧੨੫੬)

ਇਨ੍ਹਾਂ ਦੁਨਿਆਵੀ ਸੁਆਦਾਂ ਦੀ ਥਾਂ, ਜੇ ਹਰਿ ਰਸ ਲੈਣ ਦੀ ਜੁਗਤ ਆ ਜਾਵੇ, ਤਾਂ ਰੋਗ ਲਗਦਾ ਹੀ ਨਹੀਂ, ਕਿਉਂਕਿ ਜੋ ਇਸ ਰਸ ਨਾਲ ਇਕ ਵਾਰ ਤ੍ਰਿਪਤ ਹੋ ਗਿਆ, ਉਸਨੂੰ ਹੋਰ ਕੋਈ ਤ੍ਰਿਸ਼ਨਾ ਨਹੀਂ ਰਹਿ ਜਾਂਦੀ, ਅਤੇ ਇਹ ਰਸ ਹੀ ਸਭ ਰਸਾਂ ਤੋਂ ਮਿੱਠਾ ਹੈ-

*ਅਵਰਿ ਸਾਦ ਚਖਿ ਸਗਲੇ ਦੇਖੇ ਮਨ ਹਰਿ ਰਸੁ ਸਭ ਤੇ ਮੀਠਾ ਜੀਉ॥੧॥*

(ਮਾਝ ਮ: ੫, ਪੰਨਾ ੧੦੦)

ਇਹ ਜੁਗਤ ਗੁਰ-ਸ਼ਬਦ ਨਾਲ ਪਿਆਰ ਪਾਉਣ ਨਾਲ, ਨਾਮ ਸਿਮਰਨ ਨਾਲ, ਸਤਿ-ਸੰਗਤ ਕਰਨ ਨਾਲ ਆ ਸਕਦੀ ਹੈ। ਪਰ ਇਹ ਸਾਰੇ ਜਤਨ ਵੀ ਤਾਂ ਹੀ ਸਫਲ ਹੋ ਸਕਦੇ ਹਨ, ਜੇ ਪ੍ਰਭੂ ਦੀ ਕਿਰਪਾ ਹੋਵੇ। ਜੇ ਉਸ ਦੀ ਦਇਆ ਹੋ ਜਾਵੇ, ਤਾਂ ਉਹ ਸਾਰੇ ਰੋਗਾਂ ਤੋਂ ਬਚਾ ਲੈਂਦਾ ਹੈ-

*ਪਾਰਬ੍ਰਹਮਿ ਜਿਸੁ ਕੀਨੀ ਦਇਆ॥*
*ਬਾਹ ਪਕੜਿ ਰੋਗਹੁ ਕਢਿ ਲਇਆ॥*

(ਭੈਰਉ ਮ: ੫, ਪੰਨਾ ੧੧੪੧)

ਪਾਰਬ੍ਰਹਮ ਦੀ ਕਿਰਪਾ ਦੇ ਪਾਤਰ ਬਣਨ ਲਈ ਅਤੇ ਰੋਗਾਂ ਤੋਂ ਮੁਕਤ ਹੋਣ ਲਈ ਇਹ ਅਰਦਾਸ ਸਦਾ ਕਰਨੀ ਹੈ-

*ਰੋਗੀ ਕਾ ਪ੍ਰਭ ਖੰਡਹੁ ਰੋਗੁ॥*
*ਦੁਖੀਏ ਕਾ ਮਿਟਾਵਹੁ ਪ੍ਰਭ ਸੋਗੁ॥*

(ਭੈਰਉ ਮ: ੫, ਪੰਨਾ ੧੧੪੬)



# ਰਾਮ ਨਾਮ ਜਪਿ ਹਿਰਦੇ ਮਾਹਿ॥

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ, ਪ੍ਰਭੂ ਪਰਮਾਤਮਾ ਦਾ ਨਾਮ ਸਿਮਰਨ, ਨਾਮ ਜਾਪ ਜਾਂ ਨਾਮ ਨੂੰ ਧਿਆਉਣ ਉਤੇ, ਸਭ ਤੋਂ ਵੱਧ ਜ਼ੋਰ ਦਿੱਤਾ ਗਿਆ ਹੈ। ਗੁਰਬਾਣੀ ਤੋਂ ਬਿਨਾਂ ਹੋਰ ਧਾਰਮਿਕ ਗ੍ਰੰਥਾਂ ਵਿਚ ਵੀ, ਹਰੀ ਨਾਮ ਨੂੰ ਧਿਆਉਣ ਦੀ ਪ੍ਰੇਰਨਾ ਕੀਤੀ ਗਈ ਹੈ। ਇਨ੍ਹਾਂ ਪਵਿੱਤਰ ਗ੍ਰੰਥਾਂ ਦੇ ਆਧਾਰ ਤੇ ਸੰਤ, ਮਹਾਂਪੁਰਸ਼ ਆਪਣੇ ਪ੍ਰਵਚਨਾਂ ਦੁਆਰਾ ਜਗਿਆਸੂ ਸਾਧ ਸੰਗਤ ਨੂੰ, ਨਾਮ ਜਪਣ ਦਾ ਉਪਦੇਸ਼ ਦਿੰਦੇ ਹਨ। ਪਰਮਾਤਮਾ ਬੇਅੰਤ ਹੈ, ਤੇ ਬੇਅੰਤ ਹਨ, ਉਸਦੇ ਨਾਮ। ਇਸ ਲਈ ਨਾਮ ਜਾਂ ਮੰਤ੍ਰ ਅਲੱਗ-ਅਲੱਗ ਹੋ ਸਕਦੇ ਹਨ, ਪਰ ਉਸ ਦਾ ਸਿਮਰਨ ਉਸ ਨਾਮ ਜਾਂ ਮੰਤਰ ਨੂੰ ਬਾਰ-ਬਾਰ ਉਚਾਰਣ ਕਰਕੇ ਹੀ ਕੀਤਾ ਜਾਂਦਾ ਹੈ। ਕੋਈ 'ਰਾਮ' 'ਰਾਮ' ਕਹਿ ਕੇ ਸਿਮਰਨ ਕਰਦਾ ਹੈ, ਤੇ ਕੋਈ 'ਵਾਹਿਗੁਰੂ' 'ਵਾਹਿਗੁਰੂ' ਉਚਾਰਦਾ ਹੈ। ਕੀ 'ਰਾਮ' 'ਰਾਮ' ਜਾਂ 'ਵਾਹਿਗੁਰੂ' 'ਵਾਹਿਗੁਰੂ' ਕਹਿਣ ਨਾਲ ਆਪਣੀ ਮੰਜ਼ਲ ਤੇ ਪਹੁੰਚ ਜਾਂਦਾ ਹੈ ? ਇਸ ਪ੍ਰਸ਼ਨ ਦਾ ਉੱਤਰ ਜੇ ਗੁਰਬਾਣੀ ਤੋਂ ਪੁਛੀਏ, ਤਾਂ ਗੁਰਬਾਣੀ ਸਪੱਸ਼ਟ ਕਰਦੀ ਹੈ-

*ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥*

*ਗੁਰ ਪਰਸਾਦੀ ਰਾਮ ਮਨਿ ਵਸੈ ਤਾ ਫਲੁ ਪਾਵੈ ਕੋਇ॥*

(ਗੂਜਰੀ ਮ: ੩, ਪੰਨਾ ੪੯੧)

ਰਾਮ ਰਾਮ ਤਾਂ ਸਭ ਕੋਈ ਕਹੀ ਜਾਂਦਾ ਹੈ, ਰਸਨਾ ਦੁਆਰਾ, ਹਰ ਕੋਈ ਉਸ ਅਕਾਲ ਪੁਰਖ ਦਾ ਨਾਮ ਜਪੀ ਜਾਂਦਾ ਹੈ, ਪਰ ਪਰਵਾਨ ਸਭ ਦਾ ਨਹੀਂ ਹੁੰਦਾ। ਜਿੰਨੀ ਦੇਰ ਨਾਮ ਰਸਨਾ ਤੇ ਹੀ ਹੈ, ਜਾਂ ਕੰਠ ਦੁਆਰਾ ਹੀ ਉਚਾਰਣ ਕੀਤਾ ਜਾਂਦਾ ਹੈ, ਮਨ ਵਿਚ ਨਹੀਂ ਵੱਸਿਆ, ਜਾਂ ਹਿਰਦੇ ਵਿਚ ਸਿਮਰਨ ਨਹੀਂ ਹੁੰਦਾ, ਓਨੀ ਦੇਰ ਮੁਕਤੀ ਨਹੀਂ ਮਿਲਦੀ। ਗੁਰਬਾਣੀ ਵਿਚ ਸਪੱਸ਼ਟ ਫੁਰਮਾਨ ਹੈ-

*ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ॥*

*ਨਾਨਕ ਜਿਨ ਕੈ ਹਿਰਦੈ ਵਸਿਆ ਮੋਖ ਮੁਕਤਿ ਤਿਨ੍ ਪਾਇਆ॥੮॥*

(ਵਡਹੰਸ ਮ: ੩, ਪੰਨਾ ੫੬੫)

ਹਿਰਦੇ ਵਿਚ ਉਹ ਚੀਜ਼ ਹੀ ਵੱਸਦੀ ਹੈ, ਜਿਸ ਨਾਲ ਪ੍ਰੀਤ ਹੋਵੇ। ਜਿੰਨੀ ਦੇਰ ਅੰਦਰ

ਪ੍ਰਮਾਤਮਾ ਦੀ ਪ੍ਰੀਤ ਨਹੀਂ ਹੈ, ਓਨੀ ਦੇਰ ਨਾਮ, ਹਿਰਦੇ ਵਿਚ ਨਹੀਂ ਵੱਸਦਾ। ਜੇ ਪ੍ਰੀਤ ਧਨ ਨਾਲ ਹੈ, ਤਾਂ ਹਿਰਦੇ ਵਿਚ ਹਰ ਵੇਲੇ ਧਨ ਦਾ ਚਿੰਤਨ ਚੱਲਦਾ ਰਹੇਗਾ, ਜੇ ਕਿਸੇ ਵਿਅਕਤੀ ਨਾਲ ਪ੍ਰੀਤ ਹੈ, ਤਾਂ ਉਸ ਵਿਅਕਤੀ ਦੀ ਯਾਦ, ਹਰ ਵੇਲੇ ਹਿਰਦੇ ਵਿਚ ਬਣੀ ਰਹਿੰਦੀ ਹੈ। ਉਸਨੂੰ ਯਾਦ ਕਰਨ ਲਈ ਕੋਈ ਜਤਨ ਨਹੀਂ ਕਰਨਾ ਪੈਂਦਾ, ਉਹ ਆਪੇ ਹੀ ਬਾਰ-ਬਾਰ ਯਾਦ ਆਉਂਦਾ ਹੈ। ਜੇ ਕਿਸੇ ਮਾਂ ਦਾ ਪਿਆਰਾ ਪੁੱਤਰ, ਜੰਗ ਵਿਚ ਗਿਆ ਹੋਵੇ, ਤਾਂ ਮਾਂ ਘਰ ਦੇ ਕੰਮ-ਕਾਰ ਕਰਦੀ ਹੋਈ, ਇਹ ਹੀ ਮਹਿਸੂਸ ਕਰਦੀ ਹੈ, ਕਿ ਉਹ ਸਰੀਰ ਕਰਕੇ ਹੀ ਇਥੇ ਹੈ, ਪਰ ਉਸਦਾ ਧਿਆਨ ਤਾਂ ਹਰ ਵੇਲੇ ਪੁੱਤਰ ਵਿਚ ਹੀ ਰਹਿੰਦਾ ਹੈ। ਇਸ ਤਰ੍ਹਾਂ ਦੀ ਪ੍ਰੀਤ ਜੇ ਨਿਰੰਕਾਰ ਨਾਲ ਬਣ ਜਾਵੇ, ਤਾਂ ਉਹ ਕਦੇ ਵਿਸਰੇਗਾ ਹੀ ਨਹੀਂ।

ਸੰਸਾਰਕ ਪਦਾਰਥਾਂ ਦੀ, ਜਾਂ ਸੰਸਾਰਕ ਰਿਸ਼ਤਿਆਂ ਦੀ ਪ੍ਰੀਤ ਮਨੁੱਖ ਨੂੰ ਸੰਸਾਰ ਨਾਲ ਜੋੜਦੀ ਹੈ, ਅਤੇ ਨਿਰੰਕਾਰ ਦੀ ਪ੍ਰੀਤ ਨਿਰੰਕਾਰ ਨਾਲ ਜੋੜਦੀ ਹੈ। ਜਿਸ ਮਨੁੱਖ ਦੇ ਹਿਰਦੇ ਵਿਚ ਨਿਰੰਕਾਰ ਦੀ ਪ੍ਰੀਤ ਨਹੀਂ ਹੈ, ਸੰਸਾਰਕ ਪਦਾਰਥਾਂ ਦੀ ਲਾਲਸਾ ਹੈ, ਉਹ ਕਦੇ ਤ੍ਰਿਪਤ ਨਹੀਂ ਹੁੰਦਾ, ਸਦਾ ਦੁਖੀ ਰਹਿੰਦਾ ਹੈ। ਹਜ਼ੂਰ ਬਾਣੀ ਵਿਚ ਫੁਰਮਾਉਂਦੇ ਹਨ, ਕਿ ਜਿਨ੍ਹਾਂ ਦੇ ਹਿਰਦੇ ਵਿਚ ਨਾਮ ਨਹੀਂ ਵੱਸਿਆ, ਉਹ ਦੁੱਖ ਸਹਿੰਦੇ ਹਨ-

*ਜਿਨ ਕੈ ਨਾਮੁ ਨ ਮਨਿ ਵਸੈ ਸੇ ਬਾਧੇ ਦੂਖ ਸਹਾਹਿ॥੨॥*

(ਮਾਰੂ ਮ: ੧, ਪੰਨਾ ੧੦੧੦)

ਇਨ੍ਹਾ ਦੁੱਖਾਂ ਤੋਂ ਛੁਟਕਾਰਾ ਪਾਉਣ ਲਈ, ਹਿਰਦੇ ਨੂੰ ਸ਼ੁੱਧ ਕਰਨਾ ਜਾਂ ਮਨ ਨੂੰ ਨਿਰਮਲ ਕਰਨਾ ਜ਼ਰੂਰੀ ਹੈ। ਨਿਰਮਲ ਹਿਰਦੇ ਵਿਚ ਹੀ ਪਰਮਾਤਮਾ, ਜੋ ਹਰ ਤਰ੍ਹਾਂ ਦੀ ਮੈਲ ਤੋਂ ਰਹਿਤ ਹੈ, ਵੱਸ ਸਕਦਾ ਹੈ। ਕੇਵਲ ਭੇਖ ਧਾਰਨ ਕਰ ਲੈਣ ਨਾਲ, ਕੁਝ ਪ੍ਰਾਪਤ ਨਹੀਂ ਹੁੰਦਾ। ਬਾਣੀ ਵਿਚ ਫੁਰਮਾਨ ਹੈ-

*ਅੰਤਰੁ ਮਲਿ ਨਿਰਮਲੁ ਨਹੀ ਕੀਨਾ*
*ਬਾਹਰਿ ਭੇਖ ਉਦਾਸੀ॥*
*ਹਿਰਦੈ ਕਮਲੁ ਘਟਿ ਬ੍ਰਹਮ ਨ ਚੀਨ੍ਹਾ*
*ਕਾਹੇ ਭਇਆ ਸੰਨਿਆਸੀ॥੧॥*

(ਗੂਜਰੀ ਸ੍ਰੀ ਤ੍ਰਿਲੋਚਨ ਜੀ, ਪੰਨਾ ੫੨੫)

ਪਰ ਜੇ ਹਿਰਦਾ ਸ਼ੁੱਧ ਹੈ, ਮਨ ਵਿਚ ਨਾਮ ਵੱਸ ਗਿਆ ਹੈ, ਤਾਂ ਗ੍ਰਹਿਸਤੀ ਵੀ ਤੇ ਉਦਾਸੀ ਵੀ, ਪਰਵਾਨ ਚੜ੍ਹ ਜਾਂਦਾ ਹੈ, ਜਿਵੇਂ ਫੁਰਮਾਨ ਹੈ:-

*ਨਾਨਕ ਨਾਮੁ ਵਸਿਆ ਜਿਸੁ ਅੰਤਰਿ*
*ਪਰਵਾਣੁ ਗਿਰਸਤ ਉਦਾਸਾ ਜੀਉ॥੪॥*

(ਮਾਝ ਮ: ੫, ਪੰਨਾ ੧੦੮)

ਜਿਸਦੇ ਹਿਰਦੇ ਵਿਚ ਨਾਮ ਨਹੀਂ ਵੱਸਿਆ, ਉਸ ਬਾਰੇ ਬਾਣੀ ਵਿਚ ਫੁਰਮਾਨ ਹੈ, ਕਿ ਉਸਨੂੰ ਜਨਮ ਦੇਣ ਵਾਲੀ ਮਾਂ ਹੀ ਬਾਂਝ ਹੋ ਜਾਵੇ, ਤਾਂ ਜੋ ਅਜਿਹਾ ਪ੍ਰਾਣੀ ਸੰਸਾਰ ਤੇ ਹੀ ਨਾ ਆਵੇ, ਜਿਵੇਂ ਸ੍ਰੀ ਗੁਰੂ ਰਾਮਦਾਸ ਜੀ ਦੇ ਬਚਨ ਹਨ-

*ਜਿਨ ਹਰਿ ਹਿਰਦੈ ਨਾਮੁ ਨ ਬਸਿਓ*
*ਤਿਨ ਮਾਤ ਕੀਜੈ ਹਰਿ ਬਾਂਝਾ॥*

(ਜੈਤਸਰੀ ਮ: ੪, ਪੰਨਾ ੬੯੭)

ਪ੍ਰਭੂ ਪ੍ਰਮਾਤਮਾ ਦੇ ਗੁਣ ਤਾਂ ਸਾਰੇ ਹੀ ਗਾਈ ਜਾਂਦੇ ਹਨ, ਪਰ ਪਾਰ-ਉਤਾਰਾ ਉਸਦਾ ਹੀ ਹੁੰਦਾ ਹੈ, ਜਿਸ ਦੇ ਚਿੱਤ ਵਿਚ ਪਰਮਾਤਮਾ ਵੱਸ ਜਾਂਦਾ ਹੈ, ਜਿਵੇਂ ਫੁਰਮਾਨ ਹੈ-

*ਗਾਵਨਹਾਰੀ ਗਾਵੈ ਗੀਤ॥*
*ਤੇ ਉਧਰੇ ਬਸੇ ਜਿਹ ਚੀਤ॥੧॥*

(ਕਾਨੜਾ ਮ: ੫, ਪੰਨਾ ੧੨੯੯)

ਪਰਮਾਤਮਾ ਦੀ ਭਗਤੀ ਵਿਚ ਲੀਨ ਉਹ ਹੀ ਹੋ ਸਕਦਾ ਹੈ, ਜਿਸ ਦੇ ਹਿਰਦੇ ਵਿਚ ਉਹ ਵੱਸਿਆ ਹੋਵੇ। ਬਾਣੀ ਵਿਚ ਤਾਂ ਫੁਰਮਾਨ ਹੈ, ਕਿ ਸੱਚੀ ਭਗਤੀ ਤਾਂ ਹੀ ਹੋ ਸਕਦੀ ਹੈ, ਜੇ ਹਰੀ, ਮਨ ਵਿਚ ਵੱਸ ਜਾਵੇ, ਜਿਵੇਂ ਹਜ਼ੂਰ ਦੇ ਬਚਨ ਹਨ-

*ਸਾਚੀ ਭਗਤਿ ਤਾ ਥੀਐ*
*ਜਾ ਹਰਿ ਵਸੈ ਮਨਿ ਆਇ॥ ੧॥ ਰਹਾਉ॥*

(ਸਿਰੀਰਾਗੁ ਮ: ੩, ਪੰਨਾ ੩੫)

ਹਰਿ ਨਾਮ ਦੀ ਮਾਲਾ, ਜਿਸਨੇ ਹਿਰਦੇ ਵਿਚ ਧਾਰਨ ਕੀਤੀ ਹੈ, ਭਾਵ ਜੋ ਚਿੱਤ ਵਿਚ, ਹਰੀ ਦੇ ਨਾਮ ਦੀ ਮਾਲਾ ਫੇਰਦਾ ਹੈ, ਉਸਦਾ ਜਨਮ ਮਰਨ ਕੱਟਿਆ ਜਾਂਦਾ ਹੈ। ਬਾਣੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ-

*ਹਰਿ ਮਾਲਾ ਉਰ ਅੰਤਰਿ ਧਾਰੈ॥*
*ਜਨਮ ਮਰਣ ਕਾ ਦੂਖੁ ਨਿਵਾਰੈ॥*

(ਆਸਾ ਮ: ੫, ਪੰਨਾ ੩੮੮)

ਪ੍ਰਭੂ ਨੂੰ ਚਿੱਤ ਵਿਚ ਵਸਾਉਣ ਨਾਲ, ਕੇਵਲ ਜਨਮ ਮਰਨ ਹੀ ਨਹੀਂ ਕੱਟਿਆ ਜਾਂਦਾ, ਸਗੋਂ ਇਹ ਜੀਵਨ ਵੀ ਦਰਗਾਹ ਵਿਚ ਪ੍ਰਵਾਨ ਹੋ ਜਾਂਦਾ ਹੈ। ਜੀਵਨ, ਜਨਮ ਅਤੇ ਮਰਨ ਤਿੰਨੇ ਅਵਸਥਾਵਾਂ ਹੀ ਪ੍ਰਵਾਨ ਹਨ, ਜੇ ਭਗਵਾਨ ਹਿਰਦੇ ਵਿਚ ਵੱਸ ਜਾਵੇ। ਹਜ਼ੂਰ ਫੁਰਮਾਉਂਦੇ ਹਨ-

*ਜੀਵਨ ਮਰਣੁ ਜਨਮੁ ਪਰਵਾਨੁ॥ ਜਾ ਕੈ ਰਿਦੈ ਵਸੈ ਭਗਵਾਨੁ॥*

(ਗਉੜੀ ਮ: ੫, ਪੰਨਾ ੧੯੫)

ਹਰੀ ਨਾਮ ਦੇ ਮੁਕਾਬਲੇ, ਹੋਰ ਸਾਰੇ ਧਾਰਮਿਕ ਕਰਮ ਤੁੱਛ ਹਨ। ਕਰੋੜਾਂ ਇਸ਼ਨਾਨ ਅਤੇ ਲੱਖਾਂ, ਅਰਬਾਂ ਖਰਬਾਂ ਦੀ ਰਕਮ ਦਾ ਦਾਨ, ਸਮਝੋ ਹੋ ਗਿਆ, ਜੇ ਹਰਿ ਨਾਮ ਮਨ ਵਿਚ ਵੱਸ ਜਾਵੇ-

*ਕੋਟਿ ਮਜਨ ਕੀਨੋ ਇਸਨਾਨ॥*
*ਲਾਖ ਅਰਬ ਖਰਬ ਦੀਨੋ ਦਾਨੁ॥*
*ਜਾ ਮਨਿ ਵਸਿਓ ਹਰਿ ਕੋ ਨਾਮੁ॥ ੧॥*

(ਗਉੜੀ ਮ: ੫, ਪੰਨਾ ੨੦੨)

ਗੁਰਮਤਿ ਅਨੁਸਾਰ ਜੀਵਿਤ ਉਹ ਹੀ ਹੈ, ਜਿਸਦੇ ਮਨ ਵਿਚ ਪਾਰਬ੍ਰਹਮ ਵੱਸ ਗਿਆ ਹੈ, ਉਸ ਤੋਂ ਬਿਨਾਂ ਬਾਕੀ ਮਿਰਤਕ ਹੀ ਹਨ, ਉਨ੍ਹਾਂ ਨੂੰ ਜਿਉਂਦੇ ਨਾ ਸਮਝੋ, ਜਿਵੇਂ ਫੁਰਮਾਨ ਹੈ-

*ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥*
*ਨਾਨਕ ਅਵਰੁ ਨ ਜੀਵੈ ਕੋਇ॥*

(ਸਲੋਕ ਮ: ੧, ਪੰਨਾ ੧੪੨)

ਪ੍ਰਭੂ ਦੀ ਕਿਰਪਾ ਦੇ ਪਾਤਰ ਬਣਨ ਲਈ, ਉਸਦੀ ਭਗਤੀ ਵਜੋਂ, ਜਗਿਆਸੂ ਅਨੇਕ ਕਰਮ ਕਰਦਾ ਹੈ, ਪਰ ਉਹ ਪਰਮਾਤਮਾ ਇਸ ਤਰ੍ਹਾਂ ਨਹੀਂ ਪਤੀਜਦਾ। ਫਿਰ ਪਤੀਜਦਾ ਕਿਵੇਂ ਹੈ ? ਬਾਣੀ ਸਮਝਾ ਰਹੀ ਹੈ, ਕਿ ਕੇਵਲ ਉਸ ਨੂੰ ਹਿਰਦੇ ਵਿਚ ਧਿਆਉਣ ਨਾਲ ਹੀ, ਉਸਦੀ ਕਿਰਪਾ ਪ੍ਰਾਪਤ ਹੋ ਸਕਦੀ ਹੈ-

*ਨਵ ਛਿਅ ਖਟੁ ਬੋਲਹਿ ਮੁਖ ਆਗਰ*
*ਮੇਰਾ ਹਰਿ ਪ੍ਰਭੁ ਇਵ ਨ ਪਤੀਨੇ॥*
*ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ*
*ਇਉ ਹਰਿ ਪ੍ਰਭੁ ਮੇਰਾ ਭੀਨੇ॥੨॥*

(ਧਨਾਸਰੀ ਮ: ੪, ਪੰਨਾ ੬੬੮)

ਜਿਨ੍ਹਾਂ ਦੇ ਹਿਰਦੇ ਵਿਚ ਪਰਮਾਤਮਾ ਵੱਸ ਜਾਂਦਾ ਹੈ, ਉਨ੍ਹਾਂ ਨੂੰ ਬਾਣੀ ਵਿਚ ਗੁਣੀ ਗਹੀਰ ਕਿਹਾ ਗਿਆ ਹੈ-

*ਜਿਨ੍ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ॥ ੧॥*

(ਸਲੋਕ ਮ: ੧, ਪੰਨਾ ੧੨੮੭)

ਉਹ ਪ੍ਰਾਣੀ ਸਭ ਤੋਂ ਉੱਚੇ ਅਤੇ ਸਭ ਤੋਂ ਸੁੱਚੇ ਹਨ, ਜਿਨ੍ਹਾਂ ਨੇ ਪ੍ਰਭੂ ਪ੍ਰਮਾਤਮਾ ਨੂੰ ਮਨ ਵਿਚ ਵਸਾ ਲਿਆ ਹੈ। ਜਿਵੇਂ ਸ੍ਰੀ ਗੁਰੂ ਰਾਮਦਾਸ ਜੀ ਦੇ ਬਚਨ ਹਨ-

*ਓਹੁ ਸਭ ਤੇ ਊਚਾ ਸਭ ਤੇ ਸੂਚਾ*
*ਜਾ ਕੈ ਹਿਰਦੈ ਵਸਿਆ ਭਗਵਾਨੁ॥*

(ਗੋਂਡ ਮ: ੪, ਪੰਨਾ ੮੬੧)

ਜਦੋਂ ਭਗਵਾਨ ਹਿਰਦੇ ਵਿਚ ਵੱਸ ਗਿਆ, ਅਤੇ ਮਨ ਵਿਚ ਉਸਦੀ ਪ੍ਰੀਤ ਬਣ ਜਾਵੇ, ਤਾਂ ਫਿਰ ਅਜਿਹਾ ਜਗਿਆਸੂ ਜੋ ਵੀ ਕਰਮ ਕਰਦਾ ਹੈ, ਉਹ ਹੀ ਪ੍ਰਭੂ ਨੂੰ ਭਾਉਂਦਾ ਹੈ-

*ਜਬ ਅੰਤਰਿ ਪ੍ਰੀਤਿ ਹਰਿ ਸਿਉ ਬਨਿ ਆਈ॥*
*ਤਬ ਜੋ ਕਿਛੁ ਕਰੇ ਸੁ ਮੇਰੇ ਹਰਿ ਪ੍ਰਭ ਭਾਈ॥ ੩॥*

(ਗੂਜਰੀ ਮ: ੪, ਪੰਨਾ ੪੯੪)

ਮਨੁੱਖ ਜਨਮ ਦਾ ਜੋ ਮੂਲ ਮਨੋਰਥ ਹੈ, ਪਰਮ ਤੱਤ ਵਿਚ ਸਮਾ ਜਾਣਾ ਦਾ, ਉਸਦੀ ਪ੍ਰਾਪਤੀ ਵੀ ਪ੍ਰਭੂ ਨੂੰ ਹਿਰਦੇ ਵਿਚ ਵਸਾਉਣ ਨਾਲ ਹੀ ਹੋ ਸਕਦੀ ਹੈ। ਬਾਣੀ ਵਿਚ ਫੁਰਮਾਨ ਹੈ ਕਿ ਅਜਿਹੇ ਜਨ, ਪਰਮਾਤਮਾ ਵਿਚ ਲੀਨ ਹੋ ਜਾਂਦੇ ਹਨ, ਜਿਨ੍ਹਾਂ ਦੇ ਹਿਰਦੇ ਵਿਚ ਉਹ ਆਪ ਵੱਸ ਜਾਂਦਾ ਹੈ-

*ਜਾ ਕੈ ਅੰਤਰਿ ਬਸੈ ਪ੍ਰਭੁ ਆਪਿ॥*
*ਨਾਨਕ ਤੇ ਜਨ ਸਹਜਿ ਸਮਾਤਿ॥*

(ਗਉੜੀ ਸੁਖਮਨੀ ਮ: ੫, ਪੰਨਾ ੨੬੭)

ਫਿਰ ਤਾਂ, ਉਹ ਕੁਝ ਕਰਨਾ ਚਾਹੀਦਾ ਹੈ, ਜਿਸ ਨਾਲ ਨਾਮ ਕੇਵਲ ਰਸਨਾ ਤੇ ਹੀ ਨ ਹੋਵੇ, ਸਗੋਂ ਅੰਦਰ ਹਿਰਦੇ ਵਿਚ ਵੱਸ ਜਾਵੇ। ਨਾਮ ਹਿਰਦੇ ਵਿਚ ਕਿਵੇਂ ਵੱਸਦਾ ਹੈ ? ਇਸ ਦਾ ਉੱਤਰ ਬਾਣੀ ਵਿਚੋਂ ਇਉਂ ਮਿਲਦਾ ਹੈ-

*ਸਤਗੁਰ ਕਾ ਭਾਣਾ ਮੰਨਿ ਲਈ*
*ਵਿਚਹੁ ਆਪੁ ਗਵਾਇ॥*
*ਏਹਾ ਸੇਵਾ ਚਾਕਰੀ*
*ਨਾਮੁ ਵਸੈ ਮਨਿ ਆਇ॥*

(ਸਿਰੀਰਾਗੁ ਮ: ੩, ਪੰਨਾ ੩੪)

ਅਕਾਲ ਪੁਰਖ ਦੇ ਭਾਣੇ ਨੂੰ ਮੰਨਣਾ, ਭਾਵ ਜੋ ਕੁਝ ਉਹ ਕਰ ਰਿਹਾ ਹੈ, ਉਸੇ ਵਿਚ ਭਲਾ ਮਨਾਉਣਾ ਅਤੇ ਆਪਾ ਗੁਆਉਣਾ ਅਰਥਾਤ 'ਮੈਂ' 'ਮੇਰੀ' ਦਾ ਤਿਆਗ ਕਰ ਕੇ, ਤਨ, ਮਨ, ਧਨ ਸਭ ਕੁਝ ਉਸੇ ਦਾ ਸਮਝਣਾ, ਤਾਂ ਹੀ ਹਰਿ ਨਾਮ ਮਨ ਵਿਚ ਵੱਸ ਸਕਦਾ ਹੈ। ਉਸ ਪਰਮਾਤਮਾ ਨੂੰ ਹਿਰਦੇ ਵਿਚ ਵਸਾਉਣਾ ਹੀ, ਸਾਰ ਤੱਤ ਹੈ, ਹੋਰ ਸਭ ਪੂਜਾ ਆਦਿ ਦਿਖਾਵਾ, ਜਾਂ ਖੁਆਰੀ ਹੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ, ਆਪਣੀ ਬਾਣੀ ਵਿਚ ਫੁਰਮਾਉਂਦੇ ਹਨ-



*ਹਿਰਦੈ ਸਚੁ ਏਹ ਕਰਣੀ ਸਾਰੁ॥*
*ਹੋਰੁ ਸਭੁ ਪਾਖੰਡੁ ਪੂਜ ਖੁਆਰੁ॥*

(ਪ੍ਰਭਾਤੀ ਮ: ੧, ਪੰਨਾ ੧੩੪੩)

ਫਿਰ ਤਾਂ ਹੋਰ ਖੁਆਰੀ ਵਿਚ ਪੈਣ ਨਾਲੋਂ, ਸੱਚ ਨੂੰ ਹਿਰਦੇ ਵਿਚ ਵਸਾਈਏ ਅਤੇ ਪਰਮ ਪੁਰਖ ਪਾਸੋਂ ਸਦਾ ਇਹ ਹੀ ਦਾਨ ਮੰਗੀਏ, ਕਿ ਹਰੀ ਸਾਡੇ ਹਿਰਦੇ ਵਿਚ ਨਿੱਤ ਹੀ ਵੱਸਿਆ ਰਹੇ-

*ਜਨ ਨਾਨਕ ਕਉ ਹਰਿ ਦਾਨੁ ਇਕੁ ਦੀਜੈ*
*ਨਿਤ ਬਸਹਿ ਰਿਦੈ ਹਰੀ ਮੋਹਿ ਚਰਨਾ॥*

(ਗੋਂਡ ਮ: ੪, ਪੰਨਾ ੮੬੧)



# ਬਿਖ-ਅੰਮ੍ਰਿਤ

ਵਰਤਮਾਨ ਜੁਗ ਨੂੰ, ਕਲਜੁਗ ਦਾ ਨਾਂ ਦਿੱਤਾ ਗਿਆ ਹੈ, ਅਤੇ ਇਸ ਜੁਗ ਵਿਚ ਕੂੜ ਦਾ ਪਸਾਰਾ ਹੈ। ਗੁਰਬਾਣੀ ਵਿਚ, ਕਲਜੁਗ ਨੂੰ ਅਗਨੀ ਦਾ ਰਥ ਕਿਹਾ ਗਿਆ ਹੈ, ਜਿਸਨੂੰ ਚਲਾਉਣ ਵਾਲਾ ਰਥਵਾਹ, ਕੂੜ ਹੈ। ਕੂੜ ਦੀ ਪ੍ਰਧਾਨਤਾ ਹੋਣ ਕਾਰਨ ਹੀ, ਇਸ ਸੰਸਾਰ ਵਿਚ ਅੰਧਕਾਰ ਹੈ, ਅਗਿਆਨਤਾ ਦਾ ਹਨੇਰਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ, ਆਪਣੀ ਬਾਣੀ ਵਿਚ ਫੁਰਮਾਉਂਦੇ ਹਨ, ਕਿ ਸੰਸਾਰ ਵਿਚ ਕੂੜ ਦੀ ਅਮਾਵਸ ਹੈ, ਅਤੇ ਸੱਚ ਰੂਪੀ ਚੰਦਰਮਾ, ਕਿਧਰੇ ਚੜ੍ਹਿਆ ਦਿਖਾਈ ਨਹੀਂ ਦਿੰਦਾ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ, ਸੰਸਾਰ ਅਗਿਆਨਤਾ ਦੇ ਘੋਰ ਅੰਧਾਰ ਵਿਚ ਡੁਬਿਆ ਹੋਇਆ ਸੀ। ਇਸ ਹਨੇਰੇ ਵਿਚੋਂ ਸੰਸਾਰ ਨੂੰ ਕੱਢਣ ਲਈ, ਉਨ੍ਹਾਂ ਨੇ ਆਪਣੀ ਬਾਣੀ ਦੁਆਰਾ ਗਿਆਨ ਰੂਪੀ ਪ੍ਰਕਾਸ਼ ਦਿੱਤਾ। ਸਾਰੇ ਅਵਤਾਰੀ ਪੁਰਸ਼ਾਂ ਨੇ, ਆਪੋ ਆਪਣੀ ਬਾਣੀ ਦੁਆਰਾ ਅਗਿਆਨਤਾ ਦਾ ਹਨੇਰਾ ਦੂਰ ਕਰਨ ਲਈ, ਸੰਸਾਰ ਵਿਚ ਗਿਆਨ ਵਰਤਾਇਆ। ਅਜੋਕੇ ਸਮੇਂ ਵਿਚ ਇਲੈਕਟਰਾਨਿਕ ਮੀਡੀਆ ਦੁਆਰਾ ਮਹਾਂਪੁਰਸ਼, ਆਪਣੇ ਪ੍ਰਵਚਨਾਂ ਦੁਆਰਾ ਇਸ ਗਿਆਨ ਨੂੰ ਲੋਕਾਂ ਵਿਚ ਵੰਡ ਰਹੇ ਹਨ।

ਇਸਦੇ ਬਾਵਜੂਦ ਲੱਗਦਾ ਹੈ, ਕਿ ਕੂੜ ਦਾ ਪਸਾਰਾ ਦਿਨੋ-ਦਿਨ ਵਧ ਰਿਹਾ ਹੈ, ਕਲਜੁਗ ਦਾ ਪ੍ਰਭਾਵ ਵਧੀ ਜਾ ਰਿਹਾ ਹੈ। ਇਸਦਾ ਕੀ ਕਾਰਨ ਹੈ ? ਗੁਰਬਾਣੀ ਵਿਚ ਫੁਰਮਾਨ ਹੈ ਕਿ ਕਰਤਾ ਪੁਰਖ ਨੇ ਸੰਸਾਰ ਨੂੰ ਪੈਦਾ ਕਰਨ ਸਮੇਂ ਹੀ ਇਸ ਵਿਚ ਹਉਮੈ ਰੂਪੀ ਬਿਖ ਪਾ ਦਿੱਤੀ ਸੀ, ਜਿਵੇਂ-

*ਹਉਮੈ ਬਿਖੁ ਪਾਇ ਜਗਤੁ ਉਪਾਇਆ*
*ਸਬਦੁ ਵਸੈ ਬਿਖੁ ਜਾਇ॥*

(ਮਾਰੂ ਮ: ੧, ਪੰਨਾ ੧੦੦੯)

ਮੋਹ ਠਗਉਲੀ ਪਾ ਕੇ, ਪਰਮਾਤਮਾ ਨੇ ਆਪ ਹੀ ਸੰਸਾਰ ਨੂੰ, ਇਸ ਵਿਚ ਫਸਾਇਆ ਹੋਇਆ ਹੈ, ਜਿਵੇਂ ਫੁਰਮਾਨ ਹੈ-

*ਮੋਹ ਠਗਉਲੀ ਪਾਇ ਕੈ ਤੁਧੁ ਆਪਹੁ ਜਗਤੁ ਖੁਆਇਆ॥*

(ਪੰਨਾ ੧੩੮)



ਹਉਮੈ ਅਤੇ ਮੋਹ ਆਦਿ ਵਿਕਾਰਾਂ ਰੂਪੀ ਬਿਖ ਸਾਰੇ ਸੰਸਾਰ ਵਿਚ ਫੈਲੀ ਹੋਈ ਹੈ। ਭਗਤ ਕਬੀਰ ਜੀ, ਆਪਣੀ ਬਾਣੀ ਵਿਚ ਫੁਰਮਾਉਂਦੇ ਹਨ-

*ਬਿਖਿਆ ਬਿਆਪਿਆ ਸਗਲ ਸੰਸਾਰੁ॥*

*ਬਿਖਿਆ ਲੈ ਡੂਬੀ ਪਰਵਾਰੁ॥*

(ਪੰਨਾ ੩੨੮)

ਸੰਸਾਰ ਵਿਚ ਮੋਹ ਮਾਇਆ ਰੂਪੀ ਬਿਖ ਦੇ ਪਸਾਰੇ ਕਾਰਨ ਹੀ ਮਨੁੱਖ ਪਰਮਾਤਮਾ ਨੂੰ ਭੁਲਾਈ ਬੈਠਾ ਹੈ, ਅਤੇ ਦੂਜਾ ਭਾਉ, ਅਰਥਾਤ ਸੰਸਾਰਕ ਪਦਾਰਥਾਂ ਅਤੇ ਸੰਸਾਰਕ ਰਿਸ਼ਤਿਆਂ ਨਾਲ ਪ੍ਰੀਤ ਪਾ ਲੈਂਦਾ ਹੈ। ਸੰਸਾਰਕ ਪਦਾਰਥ ਨਾਸ਼ਵਾਨ ਹਨ ਅਤੇ ਸੰਸਾਰਕ ਰਿਸ਼ਤੇ : ਪਤੀ ਪਤਨੀ, ਧੀਆਂ ਪੁੱਤਰ ਆਦਿ ਹਮੇਸ਼ਾਂ ਸਾਥ ਨਹੀਂ ਨਿਭਾਉਂਦੇ। ਇਸ ਲਈ ਸਦੀਵੀ ਸੁਖ ਨਹੀਂ ਦੇ ਸਕਦੇ, ਸਗੋਂ ਦੁੱਖ ਦਾ ਕਾਰਨ ਬਣਦੇ ਹਨ। ਇਸੇ ਲਈ ਇਸ ਸਭ ਕੁਝ ਨੂੰ ਬਿਖ ਕਿਹਾ ਗਿਆ ਹੈ, ਜਿਵੇਂ ਫੁਰਮਾਨ ਹੈ-

*ਪੁਤੁ ਕਲਤੁ ਮੋਹੁ ਬਿਖੁ ਹੈ*

*ਅੰਤਿ ਬੇਲੀ ਕੋਇ ਨ ਹੋਇ॥ ੧॥ ਰਹਾਉ॥*

(ਸਿਰੀ ਰਾਗੁ ਮ: ੪, ਪੰਨਾ ੪੧)

ਸੰਸਾਰ ਵਿਚ ਕੇਵਲ ਬਿਖ ਹੀ ਨਹੀਂ ਹੈ, ਅੰਮ੍ਰਿਤ ਵੀ ਹੈ। ਗੁਰਬਾਣੀ ਵਿਚ ਫੁਰਮਾਨ ਹੈ, ਕਿ ਸੰਸਾਰ ਰੂਪੀ ਬਿਰਖ ਨੂੰ, ਪ੍ਰਭੂ ਨੇ ਬਿਖ ਅਤੇ ਅੰਮ੍ਰਿਤ ਦੋਨੋਂ ਫਲ ਲਾਏ ਹਨ, ਜਿਵੇਂ :-

*ਬਿਖੁ ਅੰਮ੍ਰਿਤੁ ਕਰਤਾਰਿ ਉਪਾਏ॥*

*ਸੰਸਾਰ ਬਿਰਖ ਕਉ ਦੁਇ ਫਲ ਲਾਏ॥*

(ਬਸੰਤ ਮ: ੩, ਪੰਨਾ ੧੧੭੨)

ਅੰਮ੍ਰਿਤ ਕੀ ਹੈ ? ਗੁਰਬਾਣੀ ਵਿਚ ਸਪੱਸ਼ਟ ਕੀਤਾ ਗਿਆ ਹੈ ਕਿ ਕਲਜੁਗ ਵਿਚ ਹਰੀ ਦਾ ਨਾਮ ਹੀ ਅੰਮ੍ਰਿਤ ਹੈ, ਹੋਰ ਕੋਈ ਅੰਮ੍ਰਿਤ ਨਹੀਂ ਹੈ, ਜਿਵੇਂ ਫੁਰਮਾਨ ਹੈ-

*ਹਰਿ ਕਾ ਨਾਮੁ ਅੰਮ੍ਰਿਤੁ ਕਲਿ ਮਾਹਿ॥*

(ਰਾਮਕਲੀ ਮ: ੫, ਪੰਨਾ ੮੯੮)

ਹੁਣ, ਮਨੁੱਖ ਦੇ ਸਾਹਮਣੇ ਦੋਨੋਂ ਰਾਹ ਹਨ, ਇਕ ਕਰਤਾਰ ਦਾ ਤੇ ਇਕ ਸੰਸਾਰ ਦਾ। ਉਸਨੇ ਕਿਹੜੇ ਰਾਹ ਤੇ ਚੱਲਣਾ ਹੈ, ਇਸ ਦਾ ਨਿਰਣਾ ਕਰਨ ਲਈ, ਮਨੁੱਖ ਨੂੰ ਵਿਵੇਕ ਬੁਧੀ ਵੀ ਪਰਮਾਤਮਾ ਨੇ ਦਿੱਤੀ ਹੈ, ਅਤੇ ਪੂਰਨ ਗਿਆਨ ਵੀ ਦਿੱਤਾ ਹੈ। ਪਰ ਫਿਰ ਵੀ ਮਨੁੱਖ, ਅੰਮ੍ਰਿਤ ਨੂੰ ਛੱਡ ਕੇ ਬਿਖ ਇਕੱਠੀ ਕਰਨ ਵਿਚ ਸਾਰਾ ਜੀਵਨ ਲਗਾ ਦਿੰਦਾ ਹੈ। ਉਹ ਇਸ ਦੁਰਲੱਭ ਜਨਮ ਨੂੰ, ਬਿਖ ਦਾ ਵਣਜ ਕਰਕੇ ਹੀ ਗੁਆ ਦਿੰਦਾ ਹੈ, ਜਿਵੇਂ ਸ੍ਰੀ ਗੁਰੂ ਰਾਮਦਾਸ ਜੀ ਦੇ ਬਚਨ ਹਨ-

*ਬਿਖੁ ਸੰਚੈ ਹਟਵਾਣੀਆ ਬਹਿ ਹਾਟਿ ਕਮਾਇ॥*

*ਮੋਹ ਝੂਠੁ ਪਸਾਰਾ ਝੂਠ ਦਾ ਝੂਠੇ ਲਪਟਾਇ॥*

(ਗਉੜੀ ਗੁਆਰੇਰੀ ਮ: ੪, ਪੰਨਾ ੧੬੬)

ਗੁਰਬਾਣੀ, ਮਨੁੱਖ ਨੂੰ ਸੁਚੇਤ ਕਰਦੀ ਹੈ, ਕਿ ਜਿਸ ਬਿਖਿਆ ਨੂੰ ਉਹ ਇਕੱਠੀ ਕਰ ਰਿਹਾ ਹੈ, ਉਹ ਕੇਵਲ ਚਾਰ, ਛੇ ਦਿਨ ਰਹਿਣੀ ਹੈ, ਅੰਤ ਨੂੰ ਛੱਡ ਕੇ ਜਾਣਾ ਪੈਣਾ ਹੈ, ਜਿਵੇਂ ਫੁਰਮਾਨ ਹੈ-

*ਇਹ ਬਿਖਿਆ ਦਿਨ ਚਾਰਿ ਛਿਅ ਛਾਡਿ ਚਲਿਓ ਸਭੁ ਕੋਇ॥*

(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੩)

ਬਾਣੀ ਮਨੁੱਖ ਨੂੰ ਸਮਝਾਉਣਾ ਕਰਦੀ ਹੈ, ਕਿ ਤੂੰ ਹਰੀ ਨਾਲੋਂ ਟੁੱਟ ਕੇ ਬਿਖ ਸੰਸਾਰ ਨਾਲ ਜੁੜ ਕੇ, ਕਿਉਂ ਆਪਣੀ ਜੀਵਨ ਰੂਪੀ ਕਿਸ਼ਤੀ ਡੋਬ ਰਿਹਾ ਹੈਂ-

*ਰੇ ਨਰ ਨਾਵ ਚਉੜਿ ਕਤ ਬੋੜੀ॥*

*ਹਰਿ ਸਿਉ ਤੋੜਿ ਬਿਖਿਆ ਸੰਗਿ ਜੋੜੀ॥ ੧॥ ਰਹਾਉ॥*

(ਗਉੜੀ ਕਬੀਰ ਜੀ, ਪੰਨਾ ੩੨੮)

ਮਾਇਆ ਵਿਚ ਪਾਗਲ ਹੋਇਆ ਮਨੁੱਖ, ਅੰਮ੍ਰਿਤ ਨੂੰ ਛੱਡ ਕੇ ਬਿਖ ਗ੍ਰਹਿਣ ਕਰੀ ਜਾ ਰਿਹਾ ਹੈ, ਜਿਵੇਂ ਗੁਰਬਾਣੀ ਵਿਚ ਫੁਰਮਾਨ ਹੈ-

*ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ॥*

(ਮਾਰੂ ਮ: ੧, ਪੰਨਾ ੧੦੧੩)

ਮਾਇਆ ਦੇ ਮਦ ਵਿਚ ਮਸਤ ਮਨੁੱਖ ਨੂੰ, ਗੁਰਬਾਣੀ ਵਿਚ ਕੁੱਤੇ ਦੇ ਸਮਾਨ ਕਿਹਾ ਗਿਆ ਹੈ-

*ਸਿਮਰਨੁ ਨਹੀ ਆਵਤ ਫਿਰਤ ਮਦ ਮਾਵਤ ਬਿਖਿਆ ਰਾਤਾ ਸੁਆਨ ਜੈਸੇ॥*

(ਬਿਲਾਵਲ ਮ: ੫, ਪੰਨਾ ੮੨੯)

ਮਨੁੱਖ ਦੀ ਇਸ ਬਿਰਤੀ ਨੂੰ, ਸ੍ਰੀ ਗੁਰੂ ਨਾਨਕ ਦੇਵ ਜੀ, ਡੱਡੂ ਦੀ ਉਦਾਹਰਣ ਦੁਆਰਾ ਸਪੱਸ਼ਟ ਕਰਦੇ ਹਨ, ਕਿ ਜਿਵੇਂ ਡੱਡੂ ਨਿਰਮਲ ਜਲ ਦੇ ਵਿਚ ਰਹਿੰਦਾ ਹੈ, ਪਰ ਉਹ ਨਿਰਮਲ ਜਲ ਨੂੰ ਛੱਡ ਕੇ, ਪਾਣੀ ਉਤੇ ਆਈ ਹਰਿਆਵਲ ਦੇ ਜਾਲੇ ਨੂੰ ਖਾਂਦਾ ਹੈ। ਮਨੁੱਖ ਨੂੰ ਸਮਝਾਉਂਦੇ ਹੋਏ, ਡੱਡੂ ਨੂੰ ਕਹਿੰਦੇ ਹਨ ਕਿ ਕੀ ਤੈਨੂੰ ਨਿਰਮਲ ਜਲ ਰੂਪੀ ਅੰਮ੍ਰਿਤ ਨਹੀਂ ਦਿੱਸਦਾ ?

*ਦਾਦਰ ਤੂ ਕਬਹਿ ਨ ਜਾਨਸਿ ਰੇ॥*

*ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ॥ ੧॥ ਰਹਾਉ॥*

(ਮਾਰੂ ਮ: ੧, ਪੰਨਾ ੯੯੦)



ਡੱਡੂ ਵਾਂਗ ਹੀ ਬਗਲੇ ਦੀ ਬਿਰਤੀ ਹੈ, ਜੋ ਮੋਤੀ ਛੱਡ ਕੇ ਸਰੋਵਰ ਵਿਚ ਡੱਡਾਂ ਭਾਲਦਾ ਹੈ। ਹੰਸ ਅਤੇ ਬਗਲੇ ਦੀ ਉਦਾਹਰਣ ਦੇ ਕੇ ਗੁਰਬਾਣੀ ਵਿਚ ਮਨੁੱਖ ਨੂੰ ਸਮਝਾਇਆ ਗਿਆ ਹੈ, ਕਿ ਸਰੋਵਰ ਵਿਚ ਡੱਡਾਂ ਵੀ ਹਨ, ਮੋਤੀ ਵੀ ਹਨ, ਹੰਸ ਡੱਡਾਂ ਨਹੀਂ ਖਾਂਦਾ ਮੋਤੀ ਚੁਗਦਾ ਹੈ। ਕਹਿੰਦੇ ਹਨ ਕਿ ਹੰਸ ਦੀ ਜੀਭ ਵਿਚ ਐਸੀ ਸਮਰਥਾ ਹੈ, ਕਿ ਉਹ ਦੁੱਧ ਵਿਚੋਂ ਤੱਤ ਗ੍ਰਹਿਣ ਕਰ ਲੈਂਦਾ ਹੈ ਤੇ ਪਾਣੀ ਬਾਹਰ ਕੱਢ ਦਿੰਦਾ ਹੈ। ਇਸੇ ਤਰ੍ਹਾਂ ਮਨੁੱਖ ਨੂੰ ਵੀ ਬਗਲਾ ਨ ਬਣ ਕੇ, ਹੰਸ ਬਣਨ ਦੀ ਪ੍ਰੇਰਨਾ ਦਿੱਤੀ ਗਈ ਹੈ, ਤਾਂ ਜੋ ਇਹ ਬਿਖ ਨੂੰ ਤਿਆਗ ਕੇ ਤੱਤ ਵਸਤੂ ਗ੍ਰਹਿਣ ਕਰ ਸਕੇ। ਗੁਰਬਾਣੀ, ਮਨੁੱਖ ਨੂੰ ਸਮਝਾਉਂਦੀ ਹੈ, ਕਿ ਹੇ ਮੂਰਖ, ਅੰਮ੍ਰਿਤ ਤੇਰੇ ਕੋਲ ਹੈ, ਪਰ ਤੂੰ ਹੋਛੇ ਰਸ ਵਿਚ ਉਲਝਿਆ ਹੋਇਆ ਹੈਂ, ਜਿਵੇਂ ਫੁਰਮਾਨ ਹੈ-

*ਰੇ ਮੂੜੇ ਤੂ ਹੋਛੈ ਰਸਿ ਲਪਟਾਇਓ॥*
*ਅੰਮ੍ਰਿਤੁ ਸੰਗਿ ਬਸਤੁ ਹੈ ਤੇਰੈ ਬਿਖਿਆ ਸਿਉ ਉਰਝਾਇਓ॥ ੧॥ ਰਹਾਉ॥*
*ਰਤਨ ਜਵੇਹਰ ਬਨਜਨਿ ਆਇਓ ਕਾਲਰੁ ਲਾਦਿ ਚਲਾਇਓ॥੨॥*

(ਮਾਰੂ ਮ: ੫, ਪੰਨਾ ੧੦੧੭)

ਭਗਤ ਕਬੀਰ ਜੀ ਵੀ, ਆਪਣੀ ਬਾਣੀ ਵਿਚ ਬਿਖਿਆ ਰਸ ਛੱਡਣ ਲਈ ਪ੍ਰੇਰਨਾ ਕਰਦੇ ਹੋਏ ਕਹਿੰਦੇ ਹਨ, ਕਿ ਇਨ੍ਹਾਂ ਦੀ ਸੰਗਤ ਵਿਚ ਰਹਿੰਦਿਆਂ, ਬਚਣ ਦੀ ਕੋਈ ਸੰਭਾਵਨਾ ਨਹੀਂ ਹੈ-

*ਕਹਤ ਕਬੀਰ ਛੋਡਿ ਬਿਖਿਆ ਰਸ ਇਤੁ ਸੰਗਤਿ ਨਿਹਚਉ ਮਰਣਾ॥*

(ਪੰਨਾ ੯੨)

ਭਾਵੇਂ ਨਾਮ ਰੂਪੀ ਅੰਮ੍ਰਿਤ, ਹਰੇਕ ਦੇ ਅੰਦਰ ਹੀ ਹੈ, ਪਰ ਕੋਲ ਹੁੰਦੇ ਹੋਏ ਵੀ, ਹਰ ਕੋਈ ਅੰਮ੍ਰਿਤ ਪੀ ਨਹੀਂ ਸਕਦਾ। ਪਰਮਾਤਮਾ ਨੂੰ ਜਿਹੜਾ ਭਾਅ ਜਾਵੇ, ਉਸਨੂੰ ਹੀ ਅੰਮ੍ਰਿਤ ਪਿਆਉਂਦਾ ਹੈ, ਬਾਕੀ ਬਿਖੇ ਰਸ ਵਿਚ ਉਲਝੇ ਰਹਿੰਦੇ ਹਨ, ਜਿਵੇਂ ਭਗਤ ਕਬੀਰ ਜੀ ਦੇ ਬਚਨ ਹਨ-

*ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ ਭਾਵੈ ਤਿਸਹਿ ਪੀਆਈ॥੨॥*

(ਪੰਨਾ ੧੧੨੩)

ਮਾਇਆ ਰੂਪੀ ਬਿਖ ਵਿਚੋਂ ਮਨੁੱਖ ਨੂੰ ਕੇਵਲ ਪ੍ਰਭੂ ਦਾ ਨਾਮ ਹੀ ਕੱਢ ਸਕਦਾ ਹੈ। ਗੁਰਬਾਣੀ ਵਿਚ ਫੁਰਮਾਨ ਹੈ, ਕਿ ਜੋ ਗੁਰਮੁਖ, ਨਾਮ ਜਪਦੇ ਹਨ, ਉਹ ਬਿਖ ਮਾਇਆ ਵਿਚ ਨਹੀਂ ਖਪਦੇ, ਜਿਵੇਂ-

*ਨਾਮ ਨਿਧਾਨੁ ਗੁਰਮੁਖਿ ਜੋ ਜਪਤੇ॥ ਬਿਖੁ ਮਾਇਆ ਮਹਿ ਨ ਓਇ ਖਪਤੇ॥*

(ਪੰਨਾ ੨੫੭)

ਬਿਖ ਨੂੰ ਮਾਰਨ ਲਈ, ਗੁਰੂ ਦੇ ਉਪਦੇਸ਼ ਅਨੁਸਾਰ ਨਾਮ ਜਪਣਾ ਹੀ, ਇਕ ਸਾਧਨ

ਹੈ। ਜਿਵੇਂ ਫੁਰਮਾਨ ਹੈ-

*ਬਿਖੁ ਕਾ ਮਾਰਣੁ ਹਰਿ ਨਾਮੁ ਹੈ*
*ਗੁਰ ਗਰੁੜ ਸਬਦੁ ਮੁਖਿ ਪਾਇ॥*

(ਪੰਨਾ ੧੪੧੫)

ਗੁਰੂ ਦੇ ਉਪਦੇਸ਼ ਅਨੁਸਾਰ ਨਾਮ ਜਪਦਿਆਂ, ਐਸੀ ਅਵਸਥਾ ਬਣ ਜਾਂਦੀ ਹੈ ਕਿ ਬਿਖ ਅਤੇ ਅੰਮ੍ਰਿਤ ਇਕ ਸਮਾਨ ਲੱਗਣ ਲਗ ਪੈਂਦੇ ਹਨ, ਅਰਥਾਤ ਜਦੋਂ ਕਣ-ਕਣ ਵਿਚ ਪਰਮਾਤਮਾ ਨਜ਼ਰੀਂ ਆਵੇ, ਫਿਰ ਬਿਖ ਅਤੇ ਅੰਮ੍ਰਿਤ ਦਾ ਭੇਦ ਮਿਟ ਜਾਂਦਾ ਹੈ। ਐਸੇ ਮਨੁੱਖ ਦਾ ਕਹਿਆ, ਦਰਗਾਹ ਵਿਚ ਪਰਵਾਨ ਹੁੰਦਾ ਹੈ, ਜਿਵੇਂ ਫੁਰਮਾਨ ਹੈ-

*ਤਾ ਕਾ ਕਹਿਆ ਦਰਿ ਪਰਵਾਣੁ॥*
*ਬਿਖੁ ਅੰਮ੍ਰਿਤੁ ਦੁਇ ਸਮ ਕਰਿ ਜਾਣੁ॥ ੧॥*

(ਪ੍ਰਭਾਤੀ ਮ: ੧, ਪੰਨਾ ੧੩੨੮)

ਐਸੀ ਅਵਸਥਾ ਪ੍ਰਾਪਤ ਕਰਨ ਲਈ, ਵਾਹਿਗੁਰੂ ਅੱਗੇ ਅਰਦਾਸ ਹੀ ਕੀਤੀ ਜਾ ਸਕਦੀ ਹੈ, ਕਿ ਸਾਨੂੰ ਬਿਖ ਰੂਪੀ ਮਾਇਆ ਵਿਚੋਂ ਕੱਢ ਕੇ, ਆਪਣੀ ਸ਼ਰਨ ਵਿਚ ਰੱਖ ਲਵੇ, ਜਿਵੇਂ ਭੱਟ ਕੀਰਤ ਨੇ ਚੌਥੇ ਪਾਤਸ਼ਾਹ ਅੱਗੇ ਅਰਦਾਸ ਕੀਤੀ ਹੈ-

*ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ*
*ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥*
*ਮਾਯਾ ਮੋਹ ਭਰਮ ਪੈ ਭੂਲੇ*
*ਸੁਤ ਦਾਰਾ ਸਿਉ ਪ੍ਰੀਤਿ ਲਗਾਈ॥*
*ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ*
*ਤਿਹ ਮਿਲੰਤ ਜਮ ਤ੍ਰਾਸ ਮਿਟਾਈ॥*
*ਇਕ ਅਰਦਾਸਿ ਭਾਟ ਕੀਰਤਿ ਕੀ*
*ਗੁਰ ਰਾਮਦਾਸ ਰਾਖਹੁ ਸਰਣਾਈ॥ ੪॥*

(ਪੰਨਾ ੧੪੦੬)



# ਭਰਮ

ਮਨੁੱਖ, ਮੋਹ ਮਾਇਆ ਦੇ ਵੱਸ, ਸੰਸਾਰਕ ਰਿਸ਼ਤਿਆਂ ਤੇ ਸੰਸਾਰਕ ਪਦਾਰਥਾਂ ਨੂੰ ਪ੍ਰੀਤ ਕਰਦਾ ਹੈ। ਦਿਸਦੇ ਸੰਸਾਰ ਨੂੰ ਸੱਚ ਸਮਝਦਾ ਹੈ, ਇਹ ਹੀ ਸਭ ਤੋਂ ਵਡਾ ਭਰਮ ਹੈ। ਭਗਤ ਰਵਿਦਾਸ ਜੀ ਆਪਣੀ ਬਾਣੀ ਵਿਚ ਭਰਮ ਦੀ ਵਿਆਖਿਆ ਇਉਂ ਕਰਦੇ ਹਨ-

*ਮਾਧਵੇ ਕਿਆ ਕਹੀਐ ਭ੍ਰਮੁ ਐਸਾ॥*
*ਜੈਸਾ ਮਾਨੀਐ ਹੋਇ ਨ ਤੈਸਾ॥ ੧॥ ਰਹਾਉ॥*

(ਪੰਨਾ ੬੫੭)

ਅਰਥਾਤ, ਮਨੁੱਖ ਨੂੰ ਐਸਾ ਭਰਮ ਹੈ, ਜਿਸ ਚੀਜ਼ ਨੂੰ, ਜਿਵੇਂ ਉਹ ਮੰਨਦਾ ਹੈ, ਅਸਲ ਵਿਚ ਉਹ ਉਸ ਤਰ੍ਹਾਂ ਹੁੰਦੀ ਨਹੀਂ। ਇਹ ਭਰਮ ਮਨੁੱਖ ਨੂੰ ਕਿਥੋਂ ਲੱਗਾ, ਜਿਸ ਭਰਮ ਕਾਰਨ ਉਹ ਸੱਚ ਨੂੰ ਵਿਸਾਰ ਕੇ, ਝੂਠ ਨੂੰ ਸੱਚ ਸਮਝਣ ਲੱਗਾ। ਸ੍ਰੀ ਗੁਰੂ ਅਮਰਦਾਸ ਜੀ ਆਪਣੀ ਬਾਣੀ ਵਿਚ ਫੁਰਮਾਉਂਦੇ ਹਨ, ਕਿ ਕਰਤੇ ਨੇ ਜਗਤ ਦੀ ਉਤਪਤੀ ਹੀ ਮੋਹ ਕਰਕੇ ਕੀਤੀ ਹੈ, ਜਿਵੇਂ ਆਪ ਦੇ ਬਚਨ ਹਨ-

*ਮੂਲੁ ਮੋਹੁ ਕਰਿ ਕਰਤੈ ਜਗਤੁ ਉਪਾਇਆ॥*
*ਮਮਤਾ ਲਾਇ ਭਰਮਿ ਭੋੁਲਾਇਆ॥ ੨॥*

(ਭੈਰਉ ਮ: ੩, ਪੰਨਾ ੧੧੨੮)

ਇਸ ਸੰਸਾਰ ਦਾ ਜਨਮ ਹੀ ਦੂਜੇ ਭਾਉ ਕਾਰਨ ਹੋਇਆ ਹੈ, ਜਿਵੇਂ-

*ਭਰਮੇ ਆਵੈ ਭਰਮੇ ਜਾਇ॥*
*ਇਹੁ ਜਗੁ ਜਨਮਿਆ ਦੂਜੈ ਭਾਇ॥*

(ਗਉੜੀ ਮ: ੩, ਪੰਨਾ ੧੬੧)

ਇਸ ਪ੍ਰਕਾਰ ਮੋਹ ਮਮਤਾ ਮਨੁੱਖ ਨੂੰ ਬਾਹਰੋਂ ਨਹੀਂ ਲੱਗਦੀ, ਸਗੋਂ ਉਸ ਦੇ ਅੰਦਰ ਹੀ ਹੈ। ਸਿਰਜਣਹਾਰ ਨੇ ਆਪ ਹੀ, ਮਨੁੱਖ ਨੂੰ ਇਸ ਭੁਲਾਵੇ ਵਿਚ ਪਾਇਆ ਹੋਇਆ ਹੈ। ਗੁਰਬਾਣੀ ਵਿਚ ਹਜ਼ੂਰ ਫੁਰਮਾਉਂਦੇ ਹਨ, ਕਿ ਮਾਇਆ ਮੋਹ, ਪ੍ਰਭੂ ਨੇ ਆਪ ਕੀਤੇ ਹਨ, ਅਤੇ ਮਨੁੱਖ ਮਾਇਆ ਮੋਹ ਦੇ ਕਾਰਨ, ਭਰਮ ਵਿਚ ਪੈ ਜਾਂਦਾ ਹੈ, ਜਿਵੇਂ -

*ਮਾਇਆ ਮੋਹੁ ਮੇਰੈ ਪ੍ਰਭਿ ਕੀਨਾ ਆਪੇ ਭਰਮਿ ਭੁਲਾਏ॥*



*ਮਨਮੁਖਿ ਕਰਮ ਕਰਹਿ ਨਹੀ ਬੂਝਹਿ ਬਿਰਥਾ ਜਨਮੁ ਗਵਾਏ॥*

(ਸਿਰੀਰਾਗੁ ਮ: ੩, ਪੰਨਾ ੬੭)

ਮਨਮੁਖ ਪ੍ਰਾਣੀ ਭਰਮ ਦੇ ਕਾਰਨ ਅਸਲੀਅਤ ਨੂੰ ਸਮਝਦਾ ਨਹੀਂ, ਅਤੇ ਆਪਣਾ ਜਨਮ ਬਿਰਥਾ ਹੀ ਗੁਆ ਲੈਂਦਾ ਹੈ। ਇਸ ਭਰਮ ਭੁਲਾਵੇ ਦੇ ਕਾਰਨ ਹੀ ਮਨੁੱਖ, ਇਕ ਪਰਮਾਤਮਾ ਨੂੰ ਭੁਲਾ ਕੇ, ਦੂਜੇ ਭਾਉ, ਭਾਵ ਸੰਸਾਰ ਨਾਲ ਚਿੱਤ ਲਾ ਲੈਂਦਾ ਹੈ। ਗੁਰਬਾਣੀ ਵਿਚ ਫੁਰਮਾਨ ਹੈ-

*ਇਹੁ ਜਗੁ ਭੂਲਾ ਤੈਂ ਆਪਿ ਭੁਲਾਇਆ॥*

*ਇਕੁ ਵਿਸਾਰਿ ਦੂਜੈ ਲੋਭਾਇਆ॥*

(ਮਾਝ ਮ: ੩, ਪੰਨਾ ੧੧੧)

ਪ੍ਰਭੂ ਪ੍ਰਮਾਤਮਾ ਨੂੰ ਵਿਸਾਰ ਕੇ, ਮਨਮੁਖ ਪ੍ਰਾਣੀ, ਮਨ ਦੇ ਆਖੇ ਲੱਗ ਕੇ ਮਨ ਦੀਆਂ ਮੂਲ ਬਿਰਤੀਆਂ- ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੇ ਵੱਸ ਹੋ ਕੇ, ਭਰਮ ਵਿਚ ਪੈ ਜਾਂਦਾ ਹੈ, ਤੇ ਝੂਠ ਨੂੰ ਸੱਚ ਮੰਨਣ ਲੱਗ ਜਾਂਦਾ ਹੈ। ਗੁਰਬਾਣੀ ਵਿਚ ਹਜ਼ੂਰ ਦੇ ਬਚਨ ਹਨ-

*ਕਾਮ ਕ੍ਰੋਧ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ॥*

*ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ॥*

(ਗਉੜੀ ਮ: ੯, ਪੰਨਾ ੨੧੯)

ਭਰਮ ਦੇ ਕਾਰਨ, ਮਨੁੱਖ ਸਤਿ ਨੂੰ ਅਸਤਿ ਮੰਨਦਾ ਹੈ, ਤੇ ਬਿਨਸ ਜਾਣ ਵਾਲੀ ਚੀਜ਼ ਨੂੰ ਨਿਹਚਲ ਸਮਝਦਾ ਹੈ, ਜਿਵੇਂ -

*ਸਤਿ ਹੋਤਾ ਅਸਤਿ ਕਰਿ ਮਾਨਿਆ*

*ਜੋ ਬਿਨਸਤ ਸੋ ਨਿਹਚਲ ਜਾਨਥ॥*

(ਮਾਰੂ ਮ: ੫, ਪੰਨਾ ੧੦੦੧)

ਇਸੇ ਭਰਮ ਦੇ ਕਾਰਨ ਘਰ ਹੁੰਦੀ ਚੀਜ਼ ਨੂੰ ਪਛਾਣਦਾ ਨਹੀਂ, ਅਤੇ ਪਰਾਈ ਨੂੰ ਆਪਣੀ ਕਹਿੰਦਾ ਹੈ, ਜੋ ਛੱਡ ਜਾਣਾ ਹੈ, ਉਸ ਵਿਚ ਰੁਚੀ ਰਖਦਾ ਹੈ। ਪੰਜਵੇਂ ਪਾਤਸ਼ਾਹ ਦੇ ਬਚਨ ਹਨ-

*ਜੋ ਪਰਾਇਓ ਸੋਈ ਅਪਨਾ॥*

*ਜੋ ਤਜਿ ਛੋਡਨ ਤਿਸੁ ਸਿਉ ਮਨੁ ਰਚਨਾ॥*

(ਪੰਨਾ ੧੮੫)

ਸੱਚ ਨੂੰ ਝੂਠ ਅਤੇ ਝੂਠ ਨੂੰ ਸੱਚ ਸਮਝਣ ਦਾ ਭਰਮ ਕੇਵਲ ਮਨੁੱਖ ਨੂੰ ਹੀ ਨਹੀਂ ਹੈ, ਸਗੋਂ ਦੇਵੀ ਦੇਵਤੇ ਵੀ ਇਸ ਭਰਮ ਤੋਂ ਬਚ ਨਹੀਂ ਸਕੇ। ਗੁਰਬਾਣੀ ਵਿਚ ਫੁਰਮਾਨ ਹੈ-



*ਭਰਮੇ ਸੁਰਿ ਨਰ ਦੇਵੀ ਦੇਵਾ॥*
*ਭਰਮੇ ਸਿਧ ਸਾਧਿਕ ਬ੍ਰਹਮੇਵਾ॥*

(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੮)

ਮਿਥਿਆ ਸੰਸਾਰ ਨੂੰ, ਸੱਚ ਮੰਨਣ ਦੇ ਭਰਮ ਨੂੰ ਦੂਰ ਕਰਨ ਲਈ, ਸੁਪਨੇ ਦੀ ਉਦਾਹਰਣ ਦੁਆਰਾ ਬਾਣੀ ਵਿਚ ਸਮਝਾਇਆ ਗਿਆ ਹੈ ਕਿ ਇਹ ਜਗਤ ਸੁਪਨੇ ਦੀ ਨਿਆਈਂ ਹੈ। ਜਿਵੇਂ ਸੁਪਨੇ ਵਿਚ ਜੋ ਕੁਝ ਵੀ ਹੁੰਦਾ ਹੈ, ਸੁਪਨੇ ਦੇ ਦੌਰਾਨ ਉਹ ਸੱਚ ਲੱਗਦਾ ਹੈ, ਪਰ ਜਦੋਂ ਨੀਂਦ ਖੁਲ੍ਹਦੀ ਹੈ, ਸੁਪਨਾ ਟੁਟਦਾ ਹੈ, ਤਾਂ ਅਸਲੀਅਤ ਦਾ ਪਤਾ ਲਗਦਾ ਹੈ, ਕਿ ਇਹ ਤਾਂ ਸੁਪਨਾ ਹੀ ਸੀ। ਇਸੇ ਤਰ੍ਹਾਂ ਸੰਸਾਰ ਦੀ ਨਾਸ਼ਵਾਨਤਾ ਸਿੱਧ ਕਰਨ ਲਈ ਸਮਝਾਇਆ ਗਿਆ ਹੈ ਕਿ ਸੰਸਾਰ ਵੀ ਇਕ ਵੱਡਾ ਸੁਪਨਾ ਹੀ ਹੈ। ਜਦੋਂ ਮਨੁੱਖ ਇਸ ਸੰਸਾਰ ਨੂੰ ਛੱਡ ਕੇ ਚਲਾ ਜਾਂਦਾ ਹੈ, ਤਾਂ ਜਿਨ੍ਹਾਂ ਨੂੰ ਉਹ ਆਪਣਾ ਸਮਝਦਾ ਸੀ, ਉਹ ਕੁਝ ਵੀ ਉਸ ਦੇ ਨਾਲ ਨਹੀਂ ਜਾਂਦਾ, ਸੁਪਨੇ ਦੇ ਸਮਾਨ ਸਭ ਕੁਝ ਖਤਮ ਹੋ ਜਾਂਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ, ਆਪਣੀ ਬਾਣੀ ਵਿਚ ਸਪੱਸ਼ਟ ਉਪਦੇਸ਼ ਦਿੰਦੇ ਹਨ ਕਿ, ਇਸ ਸੰਸਾਰ ਵਿਚ ਇਕ ਭਗਵਾਨ ਤੋਂ ਬਿਨਾਂ, ਕੁਝ ਵੀ ਸੱਚ ਨਹੀਂ ਹੈ, ਸਭ ਸੁਪਨਾ ਹੀ ਹੈ, ਜਿਵੇਂ-

*ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ॥*
*ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ॥੨੩॥*

(ਸਲੋਕ ਮ: ੯, ਪੰਨਾ ੧੪੨੭)

ਭਗਵਾਨ ਘਟ-ਘਟ ਵਿਚ ਵੱਸਦਾ ਹੈ, ਪਰ ਭਰਮ ਦੇ ਕਾਰਨ, ਮਨੁੱਖ ਉਸਨੂੰ ਦੂਰ ਸਮਝਦਾ ਹੈ-

*ਜਿਚਰੁ ਦੂਜਾ ਭਰਮੁ ਸਾ ਅੰਮਾਲੀ*
*ਤਿਚਰੁ ਮੈ ਜਾਣਿਆ ਪ੍ਰਭੁ ਦੂਰੇ॥*

(ਵਡਹੰਸ ਮ: ੫, ਪੰਨਾ ੫੬੪)

ਭਰਮ ਦੇ ਕਾਰਨ, ਜਿਸ ਸੰਸਾਰ ਨੂੰ ਮਨੁੱਖ ਸੱਚ ਸਮਝਦਾ ਹੈ, ਉਸ ਤੋਂ ਕਦੀ ਸੁਖ ਨਹੀਂ ਮਿਲਦਾ, ਤੇ ਜਿਸ ਤੋਂ ਸੁਖ ਮਿਲਣਾ ਸੀ, ਉਸਨੂੰ ਭੁਲਾਈ ਬੈਠਾ ਹੈ, ਇਸ ਲਈ ਦੁਖ ਭੋਗਦਾ ਹੈ। ਗੁਰਬਾਣੀ ਵਿਚ ਇਕ ਰਾਜੇ ਦੇ ਸੁਪਨੇ ਦੀ ਉਦਾਹਰਣ ਦੇ ਕੇ ਸਮਝਾਇਆ ਗਿਆ ਹੈ ਕਿ ਇਕ ਰਾਜਾ, ਤਖ਼ਤ ਤੇ ਬੈਠਾ ਹੋਇਆ ਹੀ ਸੌਂ ਗਿਆ ਅਤੇ ਸੁਪਨੇ ਵਿਚ ਭਿਖਾਰੀ ਬਣ ਜਾਂਦਾ ਹੈ, ਅਤੇ ਰਾਜ ਦੇ ਹੁੰਦਿਆਂ ਹੋਇਆਂ, ਤਖ਼ਤ ਤੇ ਬੈਠਿਆਂ ਹੋਇਆਂ, ਰਾਜਾ ਤੋਂ ਭਿਖਾਰੀ ਬਨਣ ਦਾ ਦੁਖ ਭੋਗਦਾ ਹੈ। ਪਰ ਨੀਂਦ ਖੁਲ੍ਹਣ ਤੇ ਅਸਲੀਅਤ ਦਾ ਪਤਾ ਲੱਗਾ ਕਿ ਉਹ ਰਾਜਾ ਹੀ ਹੈ, ਤੇ ਆਪਣੇ ਤਖ਼ਤ ਤੇ ਹੀ ਬੈਠਾ ਹੈ, ਭਿਖਾਰੀ ਨਹੀਂ ਹੈ। ਇਹ ਹੀ ਹਾਲਤ ਮਨੁੱਖ ਦੀ ਹੈ, ਭਰਮ ਦੇ ਕਾਰਨ ਆਪਣੇ ਆਪ ਨੂੰ ਨਹੀਂ ਪਛਾਣਦਾ, ਅਤੇ ਦੁਖ ਭੋਗਦਾ ਹੈ। ਭਗਤ

ਰਵਿਦਾਸ ਦੇ ਬਚਨ ਹਨ-

*ਨਰਪਤਿ ਏਕੁ ਸਿੰਘਾਸਨਿ ਸੋਇਆ*
*ਸੁਪਨੇ ਭਇਆ ਭਿਖਾਰੀ॥*
*ਅਛਤ ਰਾਜ ਬਿਛੁਰਤ ਦੁਖੁ ਪਾਇਆ*
*ਸੋ ਗਤਿ ਭਈ ਹਮਾਰੀ॥੨॥*

(ਸੋਰਠਿ ਰਵਿਦਾਸ ਜੀ, ਪੰਨਾ ੬੫੭)

ਜੀਵ ਅਤੇ ਪਰਮਾਤਮਾ ਇਕੋ ਥਾਂ ਹੁੰਦੇ ਹੋਏ, ਭਰਮ ਦੇ ਕਾਰਨ ਦੂਰ ਹਨ, ਜਿਵੇਂ ਬਾਣੀ ਵਿਚ ਫੁਰਮਾਨ ਹੈ-

*ਸੇਜ ਏਕ ਏਕੋ ਪ੍ਰਭੁ ਠਾਕੁਰੁ*
*ਮਹਲੁ ਨ ਪਾਵੈ ਮਨਮੁਖ ਭਰਮਈਆ॥*

(ਬਿਲਾਵਲੁ ਮ: ੪, ਪੰਨਾ ੮੩੭)

ਮਨਮੁਖਾਂ ਨੂੰ, ਪਰਮਾਤਮਾ ਆਪ ਹੀ ਭਰਮ ਵਿਚ ਪਾਈ ਰਖਦਾ ਹੈ, ਅਤੇ ਗੁਰਮੁਖਾਂ ਨੂੰ, ਆਪ ਹੀ ਸੋਝੀ ਬਖਸ਼ਦਾ ਹੈ, ਤੇ ਉਹ ਅਸਲੀਅਤ ਨੂੰ ਸਮਝ ਲੈਂਦੇ ਹਨ, ਜਿਵੇਂ ਹਜ਼ੂਰ ਦੇ ਬਚਨ ਹਨ-

*ਇਕਨਾ ਨਾਵਹੁ ਆਪਿ ਭੁਲਾਏ*
*ਇਕਨਾ ਗੁਰਮੁਖਿ ਦੇਇ ਬੁਝਾਈ॥*

(ਰਾਮਕਲੀ ਮ: ੩, ਪੰਨਾ ੯੧੨)

ਜੋ ਪ੍ਰਾਣੀ, ਪ੍ਰਮਾਤਮਾ ਨੂੰ ਭਾਅ ਜਾਂਦਾ ਹੈ, ਉਸਨੂੰ ਉਹ ਨਾਮ ਨਾਲ ਜੋੜਦਾ ਹੈ, ਅਤੇ ਕਿਸੇ ਨੂੰ ਉਹ ਆਪਣੇ ਭਾਣੇ ਅਨੁਸਾਰ ਜਨਮ ਮਰਨ ਦੇ ਚੱਕਰ ਵਿਚ ਪਾਈ ਰੱਖਦਾ ਹੈ, ਜਿਵੇਂ ਫੁਰਮਾਨ ਹੈ-

*ਜਿਸੁ ਭਾਵੈ ਤਿਸੁ ਆਪਨ ਨਾਇ ਲਾਵੈ॥*
*ਜਿਸ ਭਾਵੈ ਤਿਸੁ ਖੇਲ ਖਿਲਾਵੈ॥*

(ਗਉੜੀ ਸੁਖਮਨੀ ਮ: ੫, ਪੰਨਾ ੨੯੨)

ਜਨਮ ਮਰਨ ਦੇ ਚੱਕਰ ਤੋਂ ਉਂਨੀ ਦੇਰ ਮੁਕਤੀ ਨਹੀਂ ਮਿਲਦੀ, ਜਿੰਨੀ ਦੇਰ ਮਨ ਦਾ ਭਰਮ ਨਹੀਂ ਟੁੱਟਦਾ-

*ਜਬ ਲਗੁ ਤੁਟੈ ਨਾਹੀ ਮਨ ਭਰਮਾ*
*ਤਬ ਲਗੁ ਮੁਕਤੁ ਨ ਕੋਈ॥*

(ਧਨਾਸਰੀ ਮ: ੫, ਪੰਨਾ ੬੮੦)



ਮਨ ਦੇ ਭਰਮ ਕਾਰਨ ਹੀ ਮਨੁੱਖ ਭੁਲਾਵੇ ਵਿਚ ਪਿਆ ਹੈ। ਬਾਣੀ ਵਿਚ ਮਨ ਨੂੰ ਸਮਝਾਉਣਾ ਕੀਤਾ ਹੈ, ਕਿ ਛੁਟਕਾਰਾ ਤਾਂ ਹੋਣਾ ਹੈ, ਜੇ ਭਰਮ ਦੂਰ ਹੋਵੇਗਾ-

*ਏ ਮਨ ਮੇਰਿਆ ਤਾ ਛੂਟਸੀ*
*ਜਾ ਭਰਮੁ ਚੁਕਾਇਸੀ ਰਾਮ॥*

(ਤੁਖਾਰੀ ਦਮ: ੧, ਪੰਨਾ ੧੧੧੩)

ਹਰ ਕੋਈ ਦੁਖਾਂ ਤੋਂ ਮੁਕਤ ਹੋਣਾ ਚਾਹੁੰਦਾ ਹੈ। ਪਰ ਦੁਖਾਂ ਤੋਂ ਛੁਟਕਾਰਾ ਉਂਨੀ ਦੇਰ ਨਹੀਂ ਮਿਲਦਾ, ਜਿੰਨੀ ਦੇਰ ਸੱਚ ਨੂੰ ਝੂਠ, ਅਤੇ ਝੂਠ ਨੂੰ ਸੱਚ ਸਮਝਣ ਦਾ, ਮਨੁੱਖ ਦਾ ਭਰਮ ਨਹੀਂ ਮਿਟਦਾ। ਇਸ ਸੰਸਾਰ ਨੂੰ ਬਾਣੀ ਵਿਚ ਬਾਲੂ ਕੀ ਭੀਤ ਅਰਥਾਤ ਰੇਤ ਦੀ ਕੰਧ ਕਿਹਾ ਗਿਆ ਹੈ, ਜਿਸ ਦੀ ਕੋਈ ਮਿਆਦ ਨਹੀਂ ਹੈ, ਕਦੇ ਵੀ ਡਿਗ ਸਕਦੀ ਹੈ। ਜਦੋਂ ਇਹ ਰੇਤ ਦੀ ਕੰਧ ਡਿਗਦੀ ਹੈ, ਤਾਂ ਮਨੁੱਖ ਦੁਖੀ ਹੁੰਦੀ ਹੈ। ਜੋ ਬਿਬਰਜਿਤ ਹੈ, ਉਸ ਨਾਲ ਇਸ ਨੇ ਪਿਆਰ ਪਾਇਆ ਹੋਇਆ ਹੈ, ਇਸ ਭਰਮ ਭੁਲਾਵੇ ਵਿਚ ਪਿਆ ਹੋਇਆ ਜਨਮ ਮਰਨ ਦੇ ਚੱਕਰ ਵਿਚ ਪਿਆ ਹੈ, ਅਤੇ ਜਮ ਇਸਨੂੰ ਖੁਆਰ ਕਰਦਾ ਹੈ, ਫਿਰ ਗੁਸਾਈਂ ਨਾਲ ਮੇਲ ਕਿਵੇਂ ਹੋ ਸਕਦਾ ਹੈ-

*ਕਹਹੁ ਗੁਸਾਈ ਮਿਲੀਐ ਕੇਹ॥*
*ਜੋ ਬਿਬਰਜਤ ਤਿਸ ਸਿਉ ਨੇਹ॥ ੧॥ ਰਹਾਉ॥*

(ਪੰਨਾ ੧੮੫)

ਅਤੇ- *ਭਰਮੇ ਭੂਲਾ ਫਿਰੈ ਸੰਸਾਰੁ॥*
*ਮਰਿ ਜਨਮੈ ਜਮੁ ਕਰੈ ਖੁਆਰੁ॥ ੩॥*

(ਵਡਹੰਸ ਮ: ੩, ਪੰਨਾ ੫੬੦)

ਇਹ ਭਰਮ ਕਟਿਆ ਕਿਵੇਂ ਜਾਵੇ, ਤਾਂ ਜੋ ਪ੍ਰਮਾਤਮਾ ਨਾਲ ਮਿਲਣ ਹੋ ਸਕੇ। ਗੁਰਬਾਣੀ ਸਮਝਾਉਂਦੀ ਹੈ ਕਿ ਗੁਰੂ ਦੇ ਸ਼ਬਦ ਦੁਆਰਾ, ਅਰਥਾਤ ਗੁਰੂ ਦੇ ਉਪਦੇਸ਼ ਦੁਆਰਾ ਹੀ ਇਹ ਭਰਮ ਕੱਟਿਆ ਜਾ ਸਕਦਾ ਹੈ, ਜਿਵੇਂ ਫੁਰਮਾਨ ਹੈ-

*ਹਰਿ ਜੀ ਸੂਖਮੁ ਅਗਮੁ ਹੈ*
*ਕਿਤੁ ਬਿਧਿ ਮਿਲਿਆ ਜਾਇ॥*
*ਗੁਰ ਕੈ ਸਬਦਿ ਭ੍ਰਮੁ ਕਟੀਐ*
*ਅਚਿੰਤੁ ਵਸੈ ਮਨਿ ਆਇ॥੧॥*

(ਸੂਹੀ ਮ: ੩, ਪੰਨਾ ੭੫੬)

ਗੁਰੂ ਦਾ ਸ਼ਬਦ, ਅਰਥਾਤ ਗੁਰਬਾਣੀ, ਮਨੁੱਖ ਦੇ ਇਸ ਭਰਮ ਨੂੰ ਕੱਟਣ ਲਈ, ਸੇਧ ਦਿੰਦੀ ਹੈ ਕਿ ਕੇਵਲ ਗੋਬਿੰਦ ਦਾ ਨਾਮ ਹੀ ਨਾਲ ਜਾਣਾ ਹੈ, ਬਾਕੀ ਕੁਝ ਵੀ ਨਾਲ

ਨਹੀਂ ਜਾਣਾ-

*ਸਗਲ ਭਰਮ ਡਾਰਿ ਦੇਹਿ ਗੋਬਿੰਦ ਕੋ ਨਾਮੁ ਲੇਹਿ॥*
*ਅੰਤਿ ਬਾਰ ਸੰਗਿ ਤੇਰੈ ਇਹੈ ਏਕੁ ਜਾਤੁ ਹੈ॥*

(ਜੈਜਾਵੰਤੀ ਮ: ੯, ਪੰਨਾ ੧੩੫੨)

ਭਗਤ ਕਬੀਰ ਜੀ ਵੀ, ਮਨ ਦੇ ਭਰਮ ਦੂਰ ਕਰਨ ਲਈ ਇਉਂ ਉਪਦੇਸ਼ ਦੇ ਰਹੇ ਹਨ-

*ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ॥*
*ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ॥੩॥*

(ਪੰਨਾ ੬੯੨)

ਸਾਰੇ ਭਰਮ ਛੱਡ ਕੇ, ਪਾਰਬ੍ਰਹਮ ਦਾ ਭਜਨ ਹੀ ਅਟੱਲ ਧਰਮ ਹੈ-

*ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ॥*
*ਕਹੁ ਨਾਨਕ ਅਟਲ ਇਹੁ ਧਰਮੁ॥*

(ਗਉੜੀ ਮ: ੫, ਪੰਨਾ ੧੯੬)

ਜਦੋਂ ਭਰਮ ਖਤਮ ਹੋ ਗਿਆ ਤਾਂ, ਜੀਵ ਅਤੇ ਪ੍ਰਮਾਤਮਾ ਦਾ ਭੇਦ ਮਿਟ ਜਾਂਦਾ ਹੈ-

*ਜਬ ਇਸ ਤੇ ਸਭ ਬਿਨਸੇ ਭਰਮਾ॥*
*ਭੇਦੁ ਨਾਹੀ ਹੈ ਪਾਰਬ੍ਰਹਮਾ॥੪॥*

(ਗਉੜੀ ਗੁਆਰੇਰੀ ਮ: ੫, ਪੰਨਾ ੨੩੫)





# ਸੁਕ੍ਰਿਤ ਕੀਜੈ ਨਾਮੁ ਲੀਜੈ

ਚੁਰਾਸੀ ਲੱਖ ਜੂਨਾਂ ਵਿਚੋਂ ਮਨੁੱਖ ਜੂਨੀ ਤੋਂ ਬਿਨਾਂ ਬਾਕੀ ਸਭ ਜੂਨਾਂ, ਭੋਗ ਜੂਨਾਂ ਹਨ। ਇਨ੍ਹਾਂ ਜੂਨਾਂ ਵਿਚ ਸੁਤੰਤਰ ਕਰਮ ਨਹੀਂ ਹੋ ਸਕਦੇ। ਜੋ ਕੁਝ ਧੁਰੋਂ ਲਿਖਿਆ ਹੁੰਦਾ ਹੈ, ਉਹ ਹੀ ਇਹ ਕਰ ਸਕਦੇ ਹਨ। ਗਧੇ ਦੇ ਕਰਮਾਂ ਵਿਚ ਭਾਰ ਢੋਣਾ ਲਿਖਿਆ ਹੈ, ਉਸਨੇ ਭਾਰ ਹੀ ਢੋਣਾ ਹੈ। ਗੁਰਬਾਣੀ ਵਿਚ, ਮਨੁੱਖ ਬਾਰੇ ਵੀ ਫੁਰਮਾਨ ਹੈ, ਕਿ ਪ੍ਰਾਣੀ ਉਹ ਕਰਮ ਹੀ ਕਰ ਸਕਦਾ ਹੈ, ਜੋ ਕਰਤਾ ਨੇ ਧੁਰੋਂ ਲਿਖ ਦਿਤੇ ਹਨ, ਜਿਵੇਂ-

*ਸੋ ਸੋ ਕਰਮ ਕਰਤ ਹੈ ਪ੍ਰਾਣੀ*
*ਜੈਸੀ ਤੁਮ ਲਿਖਿ ਪਾਈ॥*

(ਸੋਰਠਿ ਮ: ੫, ਪੰਨਾ ੬੧੦)

ਜੋ ਪਾਰਬ੍ਰਹਮ ਦਾ ਹੁਕਮ ਹੁੰਦਾ ਹੈ, ਉਸ ਅਨੁਸਾਰ ਹੀ ਮਨੁੱਖ ਕਰਮ ਕਰਦਾ ਹੈ, ਜਿਵੇਂ ਫੁਰਮਾਨ ਹੈ-

*ਜੇਹਾ ਤੂੰ ਹੁਕਮੁ ਕਰਹਿ ਤੇਹੇ ਕੋ ਕਰਮ ਕਮਾਵੈ*
*ਜੇਹਾ ਤੁਧੁ ਧੁਰਿ ਲਿਖਿ ਪਾਇਆ॥ ੨॥*

(ਸੂਹੀ ਮ: ੪, ਪੰਨਾ ੭੩੬)

ਮਨੁੱਖ ਜੂਨ ਦਾ, ਦੂਜੀਆਂ ਜੂਨਾਂ ਨਾਲੋਂ ਵੱਡਾ ਫਰਕ ਇਹ ਹੈ ਕਿ ਇਹ ਭੋਗ ਜੂਨੀ ਹੋਣ ਦੇ ਨਾਲ-ਨਾਲ ਕਰਮ ਜੂਨੀ ਵੀ ਹੈ। ਇਸੇ ਲਈ ਇਸ ਨੂੰ ਦੁਰਲੱਭ ਅਤੇ ਉੱਤਮ ਜੂਨ ਕਿਹਾ ਗਿਆ ਹੈ। ਇਸਨੂੰ ਪਿਛਲੇ ਕਰਮਾਂ ਦੇ ਭੋਗ ਹਰ ਹਾਲਤ ਵਿਚ ਭੋਗਣੇ ਪੈਂਦੇ ਹਨ, ਕਿਉਂਕਿ ਲਿਖੇ ਹੋਏ ਲੇਖ ਮਿਟ ਨਹੀਂ ਸਕਦੇ, ਐਸਾ ਬਾਣੀ ਵਿਚ ਫੁਰਮਾਨ ਹੈ। ਪਰ ਮਨੁੱਖ ਨੂੰ ਇੰਨੀ ਕੁ ਖੁੱਲ੍ਹ ਹੈ, ਕਿ ਉਹ ਪਿਛਲੇ ਕਰਮਾਂ ਦੇ ਭੋਗ ਭੋਗਦਾ ਹੋਇਆ, ਆਪਣੇ ਹੁਣ ਦੇ ਕਰਮਾਂ ਦੁਆਰਾ, ਅਗਲੇ ਕਰਮਾਂ ਦਾ ਬੀਜ, ਬੀਜ ਸਕਦਾ ਹੈ। ਗੁਰਬਾਣੀ ਵਿਚ ਮਨੁਖਾ ਸਰੀਰ ਨੂੰ, ਕਰਮ ਧਰਤੀ ਕਿਹਾ ਗਿਆ ਹੈ-

*ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ॥*

(ਸਿਰੀਰਾਗੁ ਮ: ੫, ਪੰਨਾ ੭੮)

ਮਨੁੱਖਾ-ਜਨਮ ਰੂਪੀ ਕਰਮ ਧਰਤੀ ਵਿਚ, ਮਨੁੱਖ ਜੋ ਕਰਮ ਰੂਪੀ ਬੀਜ ਬੀਜਦਾ ਹੈ,

ਉਸੇ ਦਾ ਫਲ ਉਸਨੂੰ ਪ੍ਰਾਪਤ ਹੁੰਦਾ ਹੈ। ਗੁਰਬਾਣੀ ਵਿਚ ਮਨੁੱਖ-ਜਨਮ ਨੂੰ ਖੇਤ ਕਹਿ ਕੇ ਸਮਝਾਇਆ ਗਿਆ ਹੈ, ਕਿ ਇਸ ਵਿਚ ਪ੍ਰਾਣੀ ਜੋ ਬੀਜ ਬੀਜਦਾ ਹੈ, ਉਹ ਹੀ ਵੱਢਦਾ ਹੈ-

*ਜੈਸਾ ਬੀਜੈ ਸੋ ਲੁਣੈ ਕਰਮ ਇਹੁ ਖੇਤੁ॥*

(ਜੈਤਸਰੀ ਮ: ੫, ਪੰਨਾ ੭੦੬)

ਸ੍ਰੀ ਗੁਰੂ ਨਾਨਕ ਦੇਵ ਜੀ ਵੀ ਆਪਣੀ ਬਾਣੀ ਵਿਚ ਮਨੁੱਖ-ਸਰੀਰ ਨੂੰ ਖੇਤ ਕਹਿ ਕੇ, ਇਸ ਵਿਚ ਕਿਰਸਾਣੀ ਕਰਨ ਦੀ ਜਾਚ ਦੱਸਦੇ ਹਨ-

*ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥*
*ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ॥*

(ਸੋਰਠਿ ਮ: ੧, ਪੰਨਾ ੫੯੫)

ਇਸ ਜੀਵਨ ਰੂਪੀ ਕਰਮ-ਧਰਤੀ ਵਿਚ, ਕਰਮ ਕਰਨ ਲਈ, ਮਨੁੱਖ ਨੂੰ ਪੂਰਨ ਸੁਤੰਤਰਤਾ ਨਹੀਂ ਹੈ। ਜੋ ਕਰਮ ਉਸ ਲਈ ਧੁਰੋਂ ਲਿਖੇ ਗਏ ਹਨ, ਉਨ੍ਹਾਂ ਦੀ ਸੀਮਾਂ ਵਿਚ ਰਹਿੰਦਾ ਹੋਇਆ ਹੀ, ਉਹ ਕਰਮ ਕਰ ਸਕਦਾ ਹੈ। ਇਕ ਕਿਸਾਨ ਨੂੰ ਜੇ ਇਕ ਏਕੜ ਜ਼ਮੀਨ ਮਿਲੀ ਹੈ, ਤਾਂ ਉਹ ਉਸੇ ਇਕ ਏਕੜ ਵਿਚ ਹੀ ਖੇਤੀ ਕਰ ਸਕਦਾ ਹੈ, ਪਰ ਉਸਨੂੰ ਇੰਨੀ ਸੁਤੰਤਰਤਾ ਹੈ ਕਿ ਉਹ ਇਸ ਇਕ ਏਕੜ ਵਿਚ ਕਿੱਕਰਾਂ ਬੀਜੇ ਜਾਂ ਅੰਗੂਰ। ਇਸ ਗੱਲ ਨੂੰ ਇਕ ਉਦਾਹਰਣ ਦੁਆਰਾ, ਹੋਰ ਸਪੱਸ਼ਟ ਕੀਤਾ ਜਾ ਸਕਦਾ ਹੈ। ਇਕ ਵਿਅਕਤੀ ਦੇ ਕਰਮਾਂ ਵਿਚ ਜੇ ਧੁਰੋਂ ਮਜ਼ਦੂਰੀ ਕਰਨਾ ਲਿਖਿਆ ਹੈ, ਤਾਂ ਉਸ ਨੂੰ ਮਜ਼ਦੂਰੀ ਤਾਂ ਕਰਨੀ ਪਏਗੀ, ਪਰ ਜੇ ਉਹ ਮਜ਼ਦੂਰੀ ਕਰਦਾ ਹੋਇਆ, ਆਪਣਾ ਕੰਮ ਈਮਾਨਦਾਰੀ ਨਾਲ ਕਰਦਾ ਹੈ, ਆਪਣੇ ਕੰਮ ਵਿਚ ਕੋਤਾਹੀ ਨਹੀਂ ਕਰਦਾ, ਮਿਹਨਤ ਕਰ ਕੇ ਨਾਲ-ਨਾਲ ਪੜ੍ਹਾਈ ਕਰ ਲੈਂਦਾ ਹੈ, ਤਾਂ ਉਸਦੇ ਕਰਮ ਬਦਲ ਸਕਦੇ ਹਨ, ਉਹ ਮਜ਼ਦੂਰ ਤੋਂ ਅਫਸਰ ਵੀ ਬਣ ਸਕਦਾ ਹੈ। ਕੇਵਲ ਪਿਛਲੇ ਜਨਮਾਂ ਦੇ ਕਰਮ ਹੀ ਪੂਰਬਲੇ ਕਰਮ ਨਹੀਂ ਹੁੰਦੇ, ਮਨੁੱਖ ਜੋ ਕਰਮ ਅੱਜ ਕਰਦਾ ਹੈ, ਕੱਲ੍ਹ ਨੂੰ ਉਹ ਹੀ ਪੂਰਬਲੇ ਕਰਮ ਬਣ ਜਾਣਗੇ। ਇਸ ਲਈ ਇਸ ਜਨਮ ਵਿਚ ਕੀਤੇ ਕਰਮਾਂ ਦੁਆਰਾ, ਪਿਛਲੇ ਕਰਮਾਂ ਦੇ ਦੁੱਖ ਕੱਟੇ ਜਾ ਸਕਦੇ ਹਨ।

ਮਨੁੱਖ ਇਸ ਜਨਮ ਵਿਚ ਆਪਣੇ ਕਰਮਾਂ ਦੁਆਰਾ, ਲਾਹਾ ਖੱਟ ਕੇ ਵੀ ਜਾ ਸਕਦਾ ਹੈ, ਅਰਥਾਤ ਪੂਰਬਲੇ ਸ਼ੁਭ ਕਰਮਾਂ ਵਿਚ ਹੋਰ ਵਾਧਾ ਕਰ ਸਕਦਾ ਹੈ, ਜਾਂ ਪਿਛਲੇ ਕਰਮਾਂ ਅਨੁਸਾਰ ਜੋ ਮੂਲ ਲੈ ਕੇ ਆਇਆ ਸੀ, ਉਹ ਵੀ ਇਸ ਜਨਮ ਵਿਚ ਗੁਆ ਕੇ ਜਾ ਸਕਦਾ ਹੈ, ਜਿਵੇਂ ਗੁਰਬਾਣੀ ਵਿਚ ਫੁਰਮਾਨ ਹੈ-

*ਕੇਈ ਲਾਹਾ ਲੈ ਚਲੇ ਇਕਿ ਚਲੇ ਮੂਲੁ ਗਵਾਇ॥*

(ਸਲੋਕ ਮ: ੨, ਪੰਨਾ ੧੨੩੮)

ਮਨੁੱਖ ਨੂੰ, ਇਸ ਜਨਮ ਵਿਚ ਫਿਰ ਕੀ ਕਰਨਾ ਚਾਹੀਦਾ ਹੈ, ਕਿ ਕੁਝ ਗੁਆ ਕੇ ਨ

ਜਾਵੇ, ਸਗੋਂ ਘੱਟ ਕੇ ਜਾਵੇ, ਖੱਟਿਆ ਹੋਇਆ ਧਨ, ਦੌਲਤ, ਕੋਠੀਆਂ, ਕਾਰਾਂ ਜਾਂ ਹੋਰ ਸੰਸਾਰਕ ਪਦਾਰਥ ਨਾਲ ਨਹੀਂ ਜਾਣੇ। ਨਾਲ ਕੀ ਜਾਣਾ ਹੈ ? ਗੁਰਬਾਣੀ ਵਿਚ ਫੁਰਮਾਨ ਹੈ-

*ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ*
*ਬਹੁੜਿ ਨ ਆਵੈ ਵਾਰੀ॥ ੧॥ ਰਹਾਉ॥*

(ਗਉੜੀ ਚੇਤੀ ਮ: ੧, ਪੰਨਾ ੧੫੪)

ਇਸ ਜਨਮ ਵਿਚ ਸੁਕ੍ਰਿਤ ਅਰਥਾਤ ਕੀਤੇ ਸ਼ੁਭ ਕਰਮ, ਨਾਲ ਜਾਣਗੇ। ਅਤੇ ਇਹ ਸੁਕ੍ਰਿਤ ਕਰਨ ਦੀ ਵਾਰੀ ਬਾਰ-ਬਾਰ ਨਹੀਂ ਆਉਣੀ। ਗੁਰਬਾਣੀ ਵਿਚ ਫੁਰਮਾਨ ਹੈ ਕਿ ਸੁਕ੍ਰਿਤ ਜਾਂ ਸ਼ੁਭ ਕਰਮ, ਨੂੰ ਹੀ ਜਪਮਾਲਾ ਬਣਾ ਕੇ, ਹਿਰਦੇ ਵਿਚ ਮਾਲਾ ਫੇਰਨੀ ਕਰੋ, ਭਾਵ ਹਿਰਦੇ ਵਿਚ ਵੀ ਅਸ਼ੁਭ ਕਰਮ ਨ ਚਿਤਵੋ।

ਸੁਕ੍ਰਿਤ ਕੀ ਹੈ ਤੇ ਦੁਕ੍ਰਿਤ ਕੀ ? ਸੁਕਰਮ ਕੀ ਹੈ ਤੇ ਦੁਸ਼ਕਰਮ ਕੀ ? ਸ਼ੁਭ ਕੀ ਹੈ ਤੇ ਅਸ਼ੁਭ ਕੀ ? ਮਨੁੱਖ ਨੂੰ ਪਰਮਾਤਮਾ ਨੇ ਸੋਝੀ ਦਿੱਤੀ ਹੈ, ਵਿਵੇਕ ਬੁੱਧ ਦਿਤੀ ਹੈ, ਕਿ ਉਹ ਚੰਗੇ ਮਾੜੇ ਦੀ ਪਛਾਣ ਕਰ ਸਕੇ। ਇਸ ਦੇ ਨਾਲ-ਨਾਲ, ਅਕਾਲ ਪੁਰਖ ਨੇ ਉਸਨੂੰ ਗਿਆਨ ਦੇ ਭੰਡਾਰ ਬਖਸ਼ੇ ਹਨ, ਗੁਰੂਆਂ, ਪੀਰਾਂ ਦੀ ਬਾਣੀ ਦੇ ਰੂਪ ਵਿਚ। ਸਾਰੇ ਧਾਰਮਿਕ ਗ੍ਰੰਥਾਂ ਵਿਚ, ਮਨੁੱਖ ਨੂੰ ਸਿਖਿਆ ਦਿੱਤੀ ਗਈ ਹੈ, ਕਿ ਉਸਨੇ ਕੀ ਕਰਨਾ ਹੈ ਤੇ ਕੀ ਨਹੀਂ ਕਰਨਾ। ਜ਼ਿਆਦਾ ਵਿਸਥਾਰ ਵਿਚ ਨਾ ਜਾਂਦੇ ਹੋਏ, ਜੇ ਸੰਖੇਪ ਵਿਚ ਸੁਕ੍ਰਿਤ ਦੀ ਵਿਆਖਿਆ ਕਰਨੀ ਹੋਵੇ, ਤਾਂ ਇਉਂ ਕੀਤੀ ਜਾ ਸਕਦੀ ਹੈ ਕਿ, ਬਾਣੀ ਜਾਂ ਸਰੀਰ ਦੁਆਰਾ ਕੀਤਾ ਹੋਇਆ ਕੋਈ ਵੀ ਕਰਮ, ਜਿਸ ਨਾਲ ਕਿਸੇ ਹੋਰ ਜੀਵ ਦੀ ਹਾਨੀ ਨਾ ਹੋਵੇ, ਜਾਂ ਉਸਨੂੰ ਦੁਖ ਨ ਪਹੁੰਚੇ। ਜਿਹੜੇ ਬਚਨ ਜਾਂ ਕਰਮ ਦੁਆਰਾ ਦੂਜੇ ਕਿਸੇ ਜੀਵ ਨੂੰ ਦੁਖ ਹੋਵੇ, ਉਹ ਹੀ ਦੁਸ਼ਕਰਮ ਹੈ।

ਅਧਾਰਮਿਕ ਬਿਰਤੀ ਵਾਲੇ ਵਿਅਕਤੀ, ਕੇਵਲ ਸ਼ੁਭ ਕਰਮਾਂ ਤੇ ਜ਼ੋਰ ਦਿੰਦੇ ਹਨ। ਉਹ ਕਹਿੰਦੇ ਹਨ, 'ਜੇ ਨੀਯਤ ਸਾਫ ਹੋਵੇ, ਤਾਂ ਭਜਨ ਬੰਦਗੀ ਦੀ ਕੋਈ ਲੋੜ ਨਹੀਂ ਹੈ, ਲੋਕਾਈ ਦੀ ਸੇਵਾ ਹੀ ਬੰਦਗੀ ਹੈ।' ਧਾਰਮਿਕ ਬਿਰਤੀ ਵਾਲੇ ਲੋਕ, ਜ਼ਿਆਦਾ ਜ਼ੋਰ ਪਰਮਾਤਮਾ ਦੀ ਭਗਤੀ ਉਤੇ ਦਿੰਦੇ ਹਨ, ਅਤੇ ਸ਼ੁਭ ਕਰਮਾਂ ਵੱਲ ਧਿਆਨ ਨਾ ਹੋਣ ਕਾਰਨ, ਭਗਤੀ ਕੇਵਲ ਪਖੰਡ ਜਾਂ ਦਿਖਾਵਾ ਬਣ ਕੇ ਰਹਿ ਜਾਂਦੀ ਹੈ। ਗੁਰਬਾਣੀ, ਇਨ੍ਹਾਂ ਦੋਨਾਂ ਦਾ ਸੁਮੇਲ ਰੱਖਣ ਦੀ ਸਿਖਿਆ ਦਿੰਦੀ ਹੈ। ਦੋ ਗੱਲਾਂ ਹੀ ਕਰਨ ਲਈ, ਬਾਣੀ ਬਾਰ-ਬਾਰ ਕਹਿੰਦੀ ਹੈ, ਜਿਵੇਂ-

*ਸੁਕ੍ਰਿਤੁ ਕੀਜੈ ਨਾਮੁ ਲੀਜੈ ਨਰਕਿ ਮੂਲਿ ਨ ਜਾਈਐ॥*

(ਆਸਾ ਮ: ੫, ਪੰਨਾ ੪੬੧)

ਅਤੇ ਇਸ ਭਵਜਲ ਸੰਸਾਰ ਵਿਚੋਂ ਛੁਟਕਾਰਾ ਪਾਉਣ ਲਈ, ਕਿੰਨਾ ਵਧੀਆ ਉਪਦੇਸ਼ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਰਹੇ ਹਨ-

*ਸੰਤਹੁ ਰਾਮ ਨਾਮਿ ਨਿਸਤਰੀਐ॥*

*ਉਠਤ ਬੈਠਤ ਹਰਿ ਹਰਿ ਧਿਆਈਐ*
*ਅਨਦਿਨੁ ਸੁਕ੍ਰਿਤੁ ਕਰੀਐ॥ ੧॥ ਰਹਾਉ॥*

(ਸੋਰਠਿ ਮ: ੫, ਪੰਨਾ ੬੨੧)

ਅਰਥਾਤ ਦਿਨ ਰਾਤ, ਉਠਦਿਆਂ ਬਹਿੰਦਿਆਂ ਹਰੀ ਨੂੰ ਧਿਆਉਣਾ ਹੈ, ਅਤੇ ਸੁਕ੍ਰਿਤ ਕਰਨੀ ਹੈ। ਇਹ ਦੋ ਗੱਲਾਂ ਹੀ ਕਰਨ ਵਾਲੀਆਂ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਦੀ ਬਾਣੀ ਵਿਚ ਫੁਰਮਾਉਂਦੇ ਹਨ, ਕਿ ਹਰੀ ਦਾ ਨਾਮ ਜਪਣਾ ਤੇ ਨਿਰਮਲ ਕਰਮ ਕਰਨੇ, ਇਹ ਹੀ ਸਾਰੇ ਧਰਮਾਂ ਵਿਚੋਂ ਸ੍ਰੇਸ਼ਟ ਧਰਮ ਹੈ। ਆਪ ਦੇ ਬਚਨ ਹਨ-

*ਸਰਬ ਧਰਮ ਮਹਿ ਸ੍ਰੇਸਟ ਧਰਮੁ॥*
*ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*

(ਪੰਨਾ ੨੬੬)

ਸੁਕ੍ਰਿਤ ਕਰਨ ਦੀ ਪ੍ਰੇਰਨਾ ਭਾਵੇਂ, ਸਾਰੇ ਧਾਰਮਿਕ ਗ੍ਰੰਥ ਕਰ ਰਹੇ ਹਨ, ਪਰ ਜੋ ਵੀ ਕਰਮ, ਮਨੁੱਖ ਕਰਤਾ ਭਾਵ ਧਾਰਨ ਕਰਕੇ, ਅਰਥਾਤ ਆਪਣੇ ਆਪ ਨੂੰ ਕਰਤਾ ਮੰਨ ਕੇ ਕਰਦਾ ਹੈ, ਉਸਦਾ ਫਲ ਭੋਗਣ ਲਈ, ਉਸਨੂੰ ਫਿਰ ਜਨਮ ਲੈਣਾ ਪੈਂਦਾ ਹੈ, ਅਤੇ ਉਹ ਜਨਮ ਮਰਨ ਦੇ ਚੱਕਰ ਵਿਚ ਪਿਆ ਰਹਿੰਦਾ ਹੈ। ਇਸ ਤਰ੍ਹਾਂ ਸੁਕਰਮ ਜਾਂ ਸ਼ੁਭ ਕਰਮ, ਵੀ ਮਨੁੱਖ ਨੂੰ, ਜਨਮ ਮਰਨ ਦੇ ਬੰਧਨ ਤੋਂ ਮੁਕਤ ਨਹੀਂ ਕਰ ਸਕਦੇ। ਜਨਮ ਮਰਨ ਦਾ ਦੁੱਖ ਹੀ ਸਭ ਤੋਂ ਵੱਡਾ ਦੁੱਖ ਹੈ, ਜਿਵੇਂ ਫੁਰਮਾਨ ਹੈ-

*ਇਕੁ ਦੁਖੁ ਰਾਮ ਰਾਇ ਕਾਟਹੁ ਮੇਰਾ॥*
*ਅਗਨਿ ਦਹੈ ਅਰੁ ਗਰਭ ਬਸੇਰਾ॥੧॥ ਰਹਾਉ॥*

(ਗਉੜੀ ਕਬੀਰ ਜੀ ਪੰਨਾ ੩੨੯)

ਦੁਕ੍ਰਿਤ ਨੇ ਤਾਂ ਦੁੱਖ ਦੇਣੇ ਹੀ ਹਨ, ਸੁਕ੍ਰਿਤ ਵੀ ਦੁੱਖਾਂ ਤੋਂ ਮੁਕਤ ਨਹੀਂ ਕਰਦੀ। ਇਸ ਲਈ, ਗੁਰਬਾਣੀ ਵਿਚ ਫੁਰਮਾਨ ਹੈ ਕਿ ਸਾਰਾ ਜਗਤ, ਦੁਕ੍ਰਿਤ ਸੁਕ੍ਰਿਤ ਵਿਚ ਹੀ ਫਸਿਆ ਹੋਇਆ ਹੈ। ਕੋਈ ਵਿਰਲਾ ਭਗਤ ਹੈ, ਜੋ ਇਨ੍ਹਾਂ ਦੋਨਾਂ ਤੋਂ ਉਪਰ ਉਠ ਗਿਆ ਹੈ। ਅਰਥਾਤ ਜਿਸ ਨੇ ਆਪਣੇ ਆਪ ਨੂੰ ਪਰਮਾਤਮਾ ਦੇ ਹੁਕਮ ਵਿਚ ਢਾਲ ਲਿਆ ਹੈ-

*ਦੁਕ੍ਰਿਤ ਸੁਕ੍ਰਿਤ ਮੰਧੇ ਸੰਸਾਰੁ ਸਗਲਾਣਾ॥*
*ਦੁਹਹੂੰ ਤੇ ਰਹਤ ਭਗਤੁ ਹੈ ਕੋਈ ਵਿਰਲਾ ਜਾਣਾ॥੧॥*

(ਸਿਰੀ ਰਾਗੁ ਮ: ੫, ਪੰਨਾ ੫੧)

ਆਪਣੀ ਮਤਿ ਬੁਧਿ, ਪਰਮਾਤਮਾ ਨੂੰ ਸਮਰਪਣ ਕਰਕੇ, ਉਸਦੀ ਰਜ਼ਾ ਵਿਚ ਭਲਾ ਮਨਾਉਂਦੇ ਹੋਏ, ਕੀਤਾ ਹੋਇਆ ਕੋਈ ਵੀ ਕਰਮ, ਸੁਕ੍ਰਿਤ ਹੋ ਜਾਂਦਾ ਹੈ। ਇਸ ਪ੍ਰਕਾਰ ਸੁਕ੍ਰਿਤ ਕਰਦੇ ਹੋਏ ਪਰਮਾਤਮਾ ਨੂੰ ਹਰ ਦਮ ਯਾਦ ਕਰਨਾ, ਇਹ ਹੀ ਸਭ ਤੋਂ ਉਪਰ ਕਰਮ ਹੈ।

ਕਿਉਂਕਿ ਵਡਿਆਈ ਪਰਮਾਤਮਾ ਦੇ ਨਾਮ ਦੀ ਹੈ, ਜਿਵੇਂ ਫੁਰਮਾਨ ਹੈ-

*ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮੁ ਨਹੀ॥*

(ਰਾਮਕਲੀ ਮ: ੧, ਪੰਨਾ ੯੦੩)

ਮਨੁੱਖ-ਜਨਮ ਦਾ ਜੋ ਮਨੋਰਥ ਹੈ, ਉਹ ਤਾਂ ਹੀ ਪੂਰਾ ਹੁੰਦਾ ਹੈ, ਜੇ ਇਸ ਕਰਮ-ਭੂਮੀ ਵਿਚ ਨਾਮ ਦਾ ਬੀਜ ਬੀਜਿਆ ਜਾਵੇ, ਜਿਵੇਂ ਫੁਰਮਾਨ ਹੈ-

*ਕਰਮ ਭੂਮਿ ਮਹਿ ਬੋਅਹੁ ਨਾਮੁ॥*
*ਪੂਰਨ ਹੋਇ ਤੁਮਾਰਾ ਕਾਮੁ॥*

(ਗਉੜੀ ਗੁਆਰੇਰੀ ਮ: ੫, ਪੰਨਾ ੧੭੬)



# ਗੁਰਮੁਖ-ਮਨਮੁਖ

ਗੁਰਮਤਿ ਅਨੁਸਾਰ, ਮਨੁੱਖ ਮਨੁੱਖ ਵਿਚ ਕੋਈ ਭੇਦ ਨਹੀਂ ਹੈ। ਜ਼ਾਤ ਪਾਤ, ਰੰਗ ਨਸਲ, ਵੱਡਾ ਛੋਟਾ, ਇਸਤ੍ਰੀ ਪੁਰਸ਼ ਅਮੀਰ ਗਰੀਬ ਆਦਿ ਦੇ ਸਭ ਫਰਕ ਮਿਟਾ ਕੇ, ਗੁਰਮਤਿ ਸਾਰੀ ਮਨੁੱਖਤਾ ਨੂੰ ਇਕੋ ਲੜੀ ਵਿਚ ਪਰੋਂਦੀ ਹੈ। ਪਰ ਇਕ ਭੇਦ ਗੁਰਮਤਿ ਵੀ ਮੰਨਦੀ ਹੈ, ਅਤੇ ਗੁਰਬਾਣੀ ਵਿਚ ਮਨੁੱਖ ਦੋ ਪ੍ਰਕਾਰ ਦੇ ਦੱਸੇ ਗਏ ਹਨ : ਇਕ ਗੁਰਮੁਖ ਅਤੇ ਦੂਜੇ ਮਨਮੁਖ। ਇਹ ਭੇਦ, ਮਨੁੱਖ ਆਪਣੇ ਕਰਮਾਂ ਕਰਕੇ ਆਪ ਬਣਾਉਂਦਾ ਹੈ, ਜਨਮ ਤੋਂ ਸਾਰੇ ਹੀ ਬਰਾਬਰ ਹੁੰਦੇ ਹਨ। ਜੋ ਮਨੁੱਖ ਆਪਣੀ ਮਤਿ ਤਿਆਗ ਕੇ, ਗੁਰੂ ਦੀ ਮੱਤ ਗ੍ਰਹਿਣ ਕਰ ਲੈਂਦੇ ਹਨ, ਉਨ੍ਹਾਂ ਨੂੰ ਗੁਰਮੁਖ ਕਿਹਾ ਗਿਆ ਹੈ, ਅਤੇ ਜੋ ਆਪਣੀ ਮੱਤ ਅਨੁਸਾਰ ਚੱਲਦੇ ਹਨ, ਉਨ੍ਹਾਂ ਨੂੰ ਸਾਕਤ ਜਾਂ ਮਨਮੁਖ ਕਿਹਾ ਗਿਆ ਹੈ। ਸੰਸਾਰ ਦਾ ਜਨਮ ਕਿਉਂਕਿ ਮੋਹ ਮਾਇਆ ਕਾਰਨ ਹੀ ਹੋਇਆ ਹੈ, ਇਸ ਲਈ ਆਮ ਕਰਕੇ ਮਨੁੱਖ, ਮੋਹ ਮਾਇਆ ਦੇ ਪ੍ਰਭਾਵ ਅਧੀਨ, ਮਨ ਦੇ ਪਿਛੇ ਲਗਦਾ ਹੈ, ਅਤੇ ਮਨਮੁਖ ਬਣ ਜਾਂਦਾ ਹੈ। ਮਨਮੁਖ ਤੋਂ ਗੁਰਮੁਖ ਗੁਰੂ ਦਾ ਉਪਦੇਸ਼ ਧਾਰਨ ਕਰ ਕੇ ਹੀ ਬਣ ਸਕਦਾ ਹੈ। ਅਜਿਹੇ ਵਿਰਲੇ ਹੀ ਹੋਣਗੇ, ਜੋ ਜਨਮ ਤੋਂ ਹੀ ਗੁਰਮੁਖ ਹੋਣ।

ਗੁਰਬਾਣੀ ਵਿਚ 'ਗੁਰਮੁਖਿ' ਸ਼ਬਦ, ਅਕਾਲ ਪੁਰਖ ਲਈ, ਗੁਰੂ ਲਈ ਅਤੇ ਗੁਰੂ ਦੀ ਮਤਿ ਧਾਰਨ ਵਾਲੇ ਜਨ ਲਈ ਵਰਤਿਆ ਗਿਆ ਹੈ। ਇਸ ਲੇਖ ਵਿਚ ਗੁਰੂ ਦੀ ਮਤਿ ਧਾਰਨ ਵਾਲੇ ਗੁਰਮੁਖ ਬਾਰੇ ਹੀ ਵਿਚਾਰ ਕੀਤੀ ਜਾਣੀ ਹੈ।

ਮੋਹ ਮਾਇਆ ਦੇ ਭਰਮ ਕਾਰਨ ਮਨੁੱਖ, ਦੁਰਮਤਿ ਧਾਰਨ ਕਰ ਲੈਂਦਾ ਹੈ। ਸਾਕਤ ਲੋਗ ਦੁਰਮਤਿ ਕਾਰਨ ਹੀ, ਅੰਮ੍ਰਿਤ ਨੂੰ ਲੁਟਾ ਦਿੰਦੇ ਹਨ ਅਤੇ ਬਿਖ ਵਿਚ ਖਚਿਤ ਰਹਿੰਦੇ ਹਨ, ਜਿਵੇਂ ਫੁਰਮਾਨ ਹੈ-

*ਸਾਕਤ ਮੁਠੇ ਦੁਰਮਤੀ ਹਰਿ ਰਸੁ ਨ ਜਾਣੰਨ੍ਹਿ॥*
*ਜਿਨ੍ਹੀ ਅੰਮ੍ਰਿਤੁ ਭਰਮਿ ਲੁਟਾਇਆ*
*ਬਿਖੁ ਸਿਉ ਰਚਹਿ ਰਚੰਨ੍ਹਿ॥*

(ਸਲੋਕ ਮ: ੩, ਪੰਨਾ ੮੫੪)

ਸਾਕਤ ਜਾਂ ਮਨਮੁਖ ਦੀ ਪਛਾਣ ਕੀ ਹੈ ? ਗੁਰਬਾਣੀ ਦੱਸਦੀ ਹੈ -



*ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ ਇਹੁ ਮਨਮੁਖ ਕਾ ਆਚਾਰੁ॥*

(ਸਲੋਕ ਮ: ੩, ਪੰਨਾ ੫੦੮)

ਮਨਮੁਖ ਅਜਿਹਾ ਕੁਝ ਕਰਦਾ ਹੈ, ਜੋ ਵਿਅਰਥ ਹੀ ਜਾਣਾ ਹੈ, ਕਿਸੇ ਕੰਮ ਨਹੀਂ ਆਉਣਾ, ਕਿਉਂਕਿ ਉਸਦੇ ਨਾਲ ਨਹੀਂ ਜਾਣਾ, ਜਿਵੇਂ ਬਾਣੀ ਵਿਚ ਫੁਰਮਾਨ ਹੈ-

*ਸੋ ਕਿਛੁ ਕਰੈ ਜਿ ਸਾਥਿ ਨ ਚਾਲੈ ਇਹੁ ਸਾਕਤ ਕਾ ਆਚਾਰੁ॥*

(ਸਾਰਗ ਮ: ੪, ਪੰਨਾ ੧੨੦੦)

ਸਾਕਤ ਜਾਂ ਮਨਮੁਖ ਦੀ ਰੀਤ ਦੱਸਦੇ ਹੋਏ, ਗੁਰਬਾਣੀ ਵਿਚ ਕਿਹਾ ਗਿਆ ਹੈ, ਕਿ ਉਹ ਜੋ ਕੁਝ ਵੀ ਕਰਦਾ ਹੇ, ਉਲਟ ਹੀ ਕਰਦਾ ਹੈ-

*ਸਾਕਤ ਕੀ ਐਸੀ ਹੈ ਰੀਤਿ॥*
*ਜੋ ਕਿਛੁ ਕਰੈ ਸਗਲ ਬਿਪਰੀਤਿ॥*

(ਗਉੜੀ ਮ: ੫, ਪੰਨਾ ੧੯੫)

ਮਨਮੁਖ ਪ੍ਰਾਣੀ, ਉਸ ਪਰਮਾਤਮਾ ਨੂੰ ਜਾਣਦਾ ਨਹੀਂ, ਜਿਸਨੇ ਸਭ ਕੁਝ ਦਿੱਤਾ ਹੈ, ਪਰ ਉਸ ਦੀਆਂ ਦਾਤਾਂ ਨਾਲ ਪ੍ਰੀਤ ਕਰਦਾ ਹੈ, ਜਿਵੇਂ-

*ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ॥*

(ਸਲੋਕ ਮ: ੨, ਪੰਨਾ ੧੩੮)

ਸਾਕਤ ਮਨੁੱਖ, ਕਦੀ ਲੋਭੀ ਹੁੰਦਾ ਹੈ, ਕਦੀ ਕਾਮੀ, ਕਦੀ ਹੰਕਾਰੀ ਤੇ ਕਦੀ ਕਰੋਧੀ। ਇਨ੍ਹਾਂ ਵਿਕਾਰਾਂ ਦੇ ਵੱਸ ਹੋ ਕੇ ਕੀਤੇ ਕੰਮ, ਇਸ ਤਰ੍ਹਾਂ ਵਿਅਰਥ ਹਨ, ਜਿਵੇਂ ਚੂਹਾ ਟੁਕ ਟੁਕ ਕੇ, ਕਾਗਜ਼ ਦੇ ਢੇਰ ਲਗਾ ਦਿੰਦਾ ਹੈ, ਜੋ ਉਸਦੇ ਕਿਸੇ ਕੰਮ ਨਹੀਂ ਹਨ। ਸਾਕਤ ਦਾ ਜੀਵਨ, ਇਸ ਤਰ੍ਹਾਂ ਵਿਅਰਥ ਹੀ ਚਲਾ ਜਾਂਦਾ ਹੈ, ਜਿਵੇਂ ਹਜ਼ੂਰ ਦੇ ਬਚਨ ਹਨ-

*ਸਾਕਤ ਕੀ ਆਵਰਦਾ ਜਾਇ ਬ੍ਰਿਥਾਰੀ॥*
*ਜੈਸੇ ਕਾਗਦ ਕੇ ਭਾਰ ਮੂਸਾ ਟੂਕਿ ਗਵਾਵਤ*
*ਕਾਮਿ ਨਹੀ ਗਾਵਾਰੀ॥ ਰਹਾਉ॥*

(ਧਨਾਸਰੀ ਮ: ੫, ਪੰਨਾ ੬੮੧)

ਸਾਕਤ ਦਾ ਇਹ ਜੀਵਨ ਹੀ ਨਹੀਂ, ਸਗੋਂ ਹਲਤ-ਪਲਤ ਦੋਨੋਂ ਹੀ ਖਰਾਬ ਹੋ ਜਾਂਦੇ ਹਨ। ਇਥੇ ਜੋ ਕੁਝ ਇਕੱਠਾ ਕਰਦਾ ਹੈ, ਉਹ ਨਾਲ ਨਹੀਂ ਜਾਂਦਾ, ਅਤੇ ਅਗਲੀ ਦਰਗਾਹ ਵਿਚ ਉਸਨੂੰ ਢੋਈ ਨਹੀਂ ਮਿਲਦੀ, ਕਿਉਂਕਿ ਅੱਗੇ ਨਾਲ ਜਾਣ ਵਾਲਾ ਪਰਮਾਤਮਾ ਦਾ ਨਾਮ ਚੇਤਿਆ ਨਹੀਂ। ਗੁਰਬਾਣੀ ਵਿਚ ਫੁਰਮਾਨ ਹੈ-

*ਸਾਕਤੀ ਪਾਪ ਕਰਿ ਕੈ ਬਿਖਿਆ ਧਨੁ ਸੰਚਿਆ*

ਤਿਨਾ ਇਕ ਵਿਖ ਨਾਲਿ ਨ ਜਾਈ॥
ਹਲਤੈ ਵਿਚਿ ਸਾਕਤ ਦੁਹੇਲੇ ਭਏ ਹਥਹੁ ਛੁੜਕਿ ਗਇਆ
ਅਗੈ ਪਲਤਿ ਸਾਕਤੁ ਹਰਿ ਦਰਗਹ ਢੋਈ ਨ ਪਾਈ॥੫॥

(ਸੂਹੀ ਮ: ੪, ਪੰਨਾ ੭੩੪)

ਜਿਸ ਮਨੁੱਖ ਦਾ ਇਹ ਜੀਵਨ ਵੀ, ਅਤੇ ਅਗਲਾ ਵੀ ਵਿਅਰਥ ਹੀ ਹੋ ਗਿਆ, ਐਸੇ ਸਾਕਤ ਦਾ ਸੰਗ ਵੀ ਨਹੀਂ ਕਰਨਾ ਚਾਹੀਦਾ। ਸਾਕਤ ਦੇ ਬੋਲ ਬੰਦੇ ਨੂੰ, ਬਿਛੂ ਦੇ ਡੰਗ ਵਾਂਗ ਲਗਦੇ ਹਨ, ਇਸ ਲਈ ਉਸ ਤੋਂ ਦੂਰ ਹੀ ਰਹਿਣਾ ਚਾਹੀਦਾ ਹੈ। ਗੁਰਬਾਣੀ ਵਿਚ ਸਾਕਤ ਦਾ ਸੰਗ ਕਰਨ ਤੋਂ ਮਨੁੱਖ ਨੂੰ ਹੋੜਿਆ ਗਿਆ ਹੈ-

ਸਾਕਤ ਸਿਉ ਮਨ ਮੇਲੁ ਕਰੀਅਹੁ
ਜਿਨਿ ਹਰਿ ਹਰਿ ਨਾਮੁ ਬਿਸਾਰੇ॥
ਸਾਕਤ ਬਚਨ ਬਿਛੂਆ ਜਿਉ ਡਸੀਐ
ਤਜਿ ਸਾਕਤ ਪਰੈ ਪਰਾਰੇ॥੫॥

(ਨਟ ਮ: ੪, ਪੰਨਾ ੯੮੧)

ਮਨਮੁਖ ਵਿਅਕਤੀ, ਮੋਹ ਮਾਇਆ ਦੇ ਪ੍ਰਭਾਵ ਕਾਰਨ, ਦੂਜੇ ਦੀ ਚੰਗੀ ਗੱਲ ਨੂੰ ਵੀ ਮਾੜੀ ਸਮਝਦਾ ਹੈ। ਦੁਰਮਤਿ ਕਾਰਨ, ਉਸਦੀ ਸੋਚ ਹੀ ਪੁੱਠੀ ਹੈ, ਇਸ ਲਈ ਉਸਨੂੰ ਸਮਝਾਉਣਾ ਵੀ ਬਹੁਤ ਔਖਾ ਹੈ। ਗੁਰਬਾਣੀ ਵਿਚ ਵੀ ਫੁਰਮਾਨ ਹੈ-

ਮਨਮੁਖੁ ਲੋਕੁ ਸਮਝਾਈਐ ਕਦਹੁ ਸਮਝਾਇਆ ਜਾਇ॥

(ਸਲੋਕ ਮ: ੩, ਪੰਨਾ ੮੭)

ਪਰ ਜੇ ਸਾਧ ਸੰਗਤ ਕਰਨ ਨਾਲ, ਗੁਰ-ਸ਼ਬਦ ਨਾਲ ਉਸਦੀ ਪ੍ਰੀਤ ਬਣ ਜਾਵੇ, ਤਾਂ ਉਸਦੇ ਮਨ ਦੀ ਮੈਲ ਉਤਰ ਸਕਦੀ ਹੈ। ਗੁਰਬਾਣੀ ਵਿਚ ਫੁਰਮਾਨ ਹੈ ਕਿ ਨਿੰਮ ਦੇ ਬਿਰਖ ਨੂੰ ਅੰਮ੍ਰਿਤ ਰਸ ਨਾਲ ਸਿੰਜਿਆ ਜਾਵੇ, ਸੱਪ ਨੂੰ ਕਿੰਨਾ ਹੀ ਦੁਧ ਪਿਆਇਆ ਜਾਵੇ, ਪਰ ਉਨ੍ਹਾਂ ਦੀ ਬਿਖ ਦੂਰ ਨਹੀਂ ਹੁੰਦੀ। ਇਸੇ ਤਰ੍ਹਾਂ ਮਨਮੁਖ ਨੂੰ ਕੋਈ ਚੰਗੀ ਗੱਲ ਕਹੋ, ਫਿਰ ਵੀ ਉਸਦੇ ਅੰਦਰੋਂ ਬਿਖ ਹੀ ਨਿਕਲਦੀ ਹੈ, ਕੇਵਲ ਸਤਸੰਗਤ ਹੀ ਬਿਖ ਨੂੰ ਉਤਾਰ ਸਕਦੀ ਹੈ, ਜਿਵੇਂ ਹਜ਼ੂਰ ਦੇ ਬਚਨ ਹਨ-

ਮਨਮੁਖੁ ਅਭਿੰਨੁ ਨ ਭਿਜਈ ਪਥਰੁ ਨਾਵਾਇਆ॥
ਬਿਖੁ ਮਹਿ ਅੰਮ੍ਰਿਤੁ ਸਿੰਚੀਐ ਬਿਖੁ ਕਾ ਫਲੁ ਪਾਇਆ॥
ਨਾਨਕ ਸੰਗਤਿ ਮੇਲਿ ਹਰਿ ਸਭ ਬਿਖੁ ਲਹਿ ਜਾਇਆ॥੧੬॥

(ਸਾਰੰਗ ਕੀ ਵਾਰ ਮ: ੪, ਪੰਨਾ ੧੨੪੪)

ਇਸ ਪ੍ਰਕਾਰ ਸਤਸੰਗਤ ਦੁਆਰਾ ਗੁਰ ਸ਼ਬਦ ਨਾਲ ਪ੍ਰੀਤ ਹੋ ਜਾਵੇ, ਤਾਂ ਮਨਮੁਖ ਦੀ ਮੈਲ ਉਤਰ ਸਕਦੀ ਹੈ, ਜਿਵੇਂ ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ-

*ਮਨਮੁਖ ਮੈਲੁ ਨ ਉਤਰੈ ਜਿਚਰੁ ਗੁਰ ਸਬਦਿ ਨ ਕਰੇ ਪਿਆਰੁ॥*

(ਸਿਰੀਰਾਗੁ ਮ: ੩, ਪੰਨਾ ੩੭)

ਗੁਰ ਸ਼ਬਦ ਨਾਲ ਪ੍ਰੀਤ ਹੋਣ ਨਾਲ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਵਿਕਾਰਾਂ ਦੀ ਬਿਖ ਤੋਂ ਮਨ ਨਿਰਮਲ ਹੋ ਜਾਂਦਾ ਹੈ, ਅਤੇ ਅਜਿਹਾ ਗੁਰਮੁਖ ਬਣ ਜਾਂਦਾ ਹੈ, ਕਿ ਅਗਲੀ ਦਰਗਾਹ ਵਿਚ ਵੀ ਸੋਭਾ ਪਾਉਂਦਾ ਹੈ, ਜਿਵੇਂ ਹਜ਼ੂਰ ਦੇ ਬਚਨ ਹਨ-

*ਮਿਲਿ ਸਤਿਗੁਰ ਨਿਰਮਲੁ ਹੋਇਆ*
*ਬਿਖੁ ਹਉਮੈ ਗਇਆ ਬਿਲਾਇ॥*
*ਗੁਰਮੁਖਾ ਕੇ ਮੁਖ ਉਜਲੇ*
*ਹਰਿ ਦਰਗਹ ਸੋਭਾ ਪਾਇ॥*

(ਸਲੋਕ ਮ: ੩, ਪੰਨਾ ੧੪੧੫)

ਜੇ ਮਨ ਨਿਰਮਲ ਹੋਵੇ ਤਾਂ ਹੀ ਮਨ ਵਿਚ ਨਾਮ ਦਾ ਵਾਸਾ ਹੋ ਸਕਦਾ ਹੈ, ਕਿਉਂਕਿ ਹਉਮੈ ਦਾ ਨਾਮ ਨਾਲ ਵਿਰੋਧ ਹੈ। ਗੁਰਮੁਖ ਦੇ ਮਨ ਵਿਚੋਂ ਹਉਮੈ ਚਲੀ ਜਾਂਦੀ ਹੈ, ਤੇ ਨਾਮ ਵੱਸ ਜਾਂਦਾ ਹੈ, ਜਿਵੇਂ ਗੁਰਬਾਣੀ ਵਿਚ ਫੁਰਮਾਨ ਹੈ-

*ਗੁਰਮੁਖਿ ਵਿਚਹੁ ਹਉਮੈ ਜਾਇ॥*
*ਗੁਰਮੁਖਿ ਮੈਲੁ ਨ ਲਾਗੈ ਆਇ॥*

(ਗਉੜੀ ਮ: ੩, ਪੰਨਾ ੨੩੦)

ਗੁਰਮੁਖ ਦੇ ਮਨ ਵਿਚ, ਨਾਮ ਵੱਸ ਜਾਂਦਾ ਹੈ, ਤਾਂ ਉਹ ਬਹਿੰਦਿਆਂ ਉਠਦਿਆਂ, ਨਾਮ ਧਿਆਉਂਦਾ ਹੈ। ਬਾਣੀ ਵਿਚ ਫੁਰਮਾਨ ਹੈ-

*ਜਾ ਬਹਹਿ ਗੁਰਮੁਖਿ ਹਰਿ ਨਾਮੁ ਬੋਲਹਿ*
*ਜਾ ਖੜੇ ਗੁਰਮੁਖਿ ਹਰਿ ਹਰਿ ਕਹਿਆ॥*

(ਤੁਖਾਰੀ ਮ: ੪, ਪੰਨਾ ੧੧੧੪)

ਹਰੀ ਨੂੰ ਧਿਆਉਂਦਿਆਂ, ਗੁਰਮੁਖ ਦਾ ਹਿਰਦਾ ਸ਼ੁੱਧ ਹੋ ਜਾਂਦਾ ਹੈ, ਉਸ ਲਈ ਮਾਨ ਅਪਮਾਨ, ਹਰਖ ਸੋਗ, ਦੁਖ ਸੁਖ ਸਮਾਨ ਹੋ ਜਾਂਦੇ ਹਨ। ਉਹ ਜੋ ਵੀ ਕਰਮ ਕਰਦਾ ਹੈ, ਆਪਣੇ ਸੁਆਰਥ ਲਈ ਨਹੀਂ ਕਰਦਾ, ਸਗੋਂ ਨਿਸ਼ਕਾਮ ਹੋ ਕੇ ਕਰਦਾ ਹੈ, ਇਸੇ ਲਈ ਗੁਰਮੁਖ ਜੋ ਵੀ ਕਰਦਾ ਹੈ, ਉਸੇ ਦੀ ਸੋਭਾ ਹੁੰਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਆਪਣੀ ਬਾਣੀ ਵਿਚ ਫੁਰਮਾਉਂਦੇ ਹਨ-

*ਗੁਰਮੁਖਿ ਕਰਮ ਗੁਰਮੁਖਿ ਨਿਹਕਰਮਾ*
*ਗੁਰਮੁਖਿ ਕਰੇ ਸੁ ਸੁਭਾਏ ਜੀਉ॥੬॥*

(ਮਾਝ ਮ: ੫, ਪੰਨਾ ੧੩੧)

ਗੁਰਮੁਖ ਪ੍ਰਾਣੀ, ਜਿਸ ਦੇ ਮਨ ਵਿਚ ਨਾਮ ਵੱਸਿਆ ਹੋਇਆ ਹੈ, ਸਦਾ ਨਿਸ਼ਕਾਮ ਕਰਮ ਕਰਦਾ ਹੋਇਆ, ਪਰਮਾਤਮਾ ਨੂੰ ਯਾਦ ਰਖਦਾ ਹੈ, ਰੱਬ ਦੀ ਰਜ਼ਾ ਵਿਚ ਸਦਾ ਰਾਜ਼ੀ ਰਹਿੰਦਾ ਹੈ, ਉਸ ਦੀਆਂ ਦਿੱਤੀਆਂ ਹੋਈਆਂ ਦਾਤਾਂ ਵਿਚ ਖਚਿਤ ਨਾ ਹੋ ਕੇ, ਦਾਤਾਂ ਲਈ ਉਸਦਾ ਸ਼ੁਕਰਾਨਾ ਕਰਦਾ ਹੈ, ਤੇ ਉਸਦੇ ਗੁਣ ਗਾਉਂਦਾ ਹੈ, ਗੁਰਮੁਖ ਕਿਸੇ ਨੂੰ ਵੈਰੀ ਮਿੱਤਰ ਨਹੀਂ ਸਮਝਦਾ, ਉਸ ਲਈ ਕੋਈ ਆਪਣਾ ਪਰਾਇਆ ਨਹੀਂ ਹੁੰਦਾ। ਉਹ ਸਭ ਦੇ ਅੰਦਰ, ਪਰਮਾਤਮਾ ਦੀ ਹੀ ਜੋਤ ਦੇਖਦਾ ਹੈ, ਉਸਨੂੰ ਸਭ ਪਾਸੇ ਗੋਬਿੰਦ ਹੀ ਨਜ਼ਰੀਂ ਆਉਂਦਾ ਹੈ। ਉਹ ਜੋ ਕੁਝ ਵੀ ਕਰਦਾ ਹੈ, ਉਹ ਹੀ ਭਗਤੀ ਹੈ। ਸ੍ਰੀ ਗੁਰੂ ਰਾਮਦਾਸ ਜੀ ਆਪਣੀ ਬਾਣੀ ਵਿਚ ਫੁਰਮਾਉਂਦੇ ਹਨ-

*ਗੁਰਮੁਖਿ ਹਸੈ ਗੁਰਮੁਖਿ ਰੋਵੈ॥*
*ਜਿ ਗੁਰਮੁਖਿ ਕਰੇ ਸਾਈ ਭਗਤਿ ਹੋਵੈ॥*

(ਸਲੋਕ ਮ: ੪, ਪੰਨਾ ੧੪੨੨)

ਗੁਰਮੁਖ ਹਮੇਸ਼ਾ ਪਰਮਾਤਮਾ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ, ਜਿਵੇਂ ਹਜ਼ੂਰ ਦੇ ਬਚਨ ਹਨ-

*ਗੁਰਮੁਖਿ ਅਨਦਿਨੁ ਸਬਦੇ ਰਾਤਾ॥*

(ਮਾਝ ਮ: ੩, ਪੰਨਾ ੧੨੫)

ਗੁਰੂ ਦੇ ਉਪਦੇਸ਼ ਤੇ ਚੱਲਦਾ ਹੋਇਆ ਮਨੁੱਖ, ਜੇ ਹਰੀ ਨੂੰ ਭਾਅ ਜਾਵੇ, ਤਾਂ ਹੀ ਉਹ ਗੁਰਮੁਖ ਹੈ-

*ਗੁਰਮੁਖਿ ਸੋਇ ਜਿ ਹਰਿ ਜੀਉ ਭਾਇਆ॥*

(ਮਾਰੂ ਸੋਲਹੇ ਮ: ੫, ਪੰਨਾ ੧੦੭੩)



# ਸੁਖ-ਅਨੰਦ

ਇਸ ਸੰਸਾਰ ਵਿਚ ਹਰ ਕੋਈ ਦੁਖੀ ਹੈ, ਕਿਸੇ ਨੂੰ ਕੋਈ ਦੁਖ ਹੈ, ਕਿਸੇ ਨੂੰ ਕੋਈ। ਅਮੀਰ ਵੀ ਦੁਖੀ ਹੈ, ਗਰੀਬ ਵੀ ਦੁਖੀ ਹੈ, ਬੇਔਲਾਦ ਵੀ ਦੁਖੀ ਹੈ, ਔਲਾਦ ਵਾਲਾ ਵੀ ਦੁਖੀ ਹੈ। ਇਸੇ ਲਈ, ਬਾਬਾ ਫਰੀਦ ਜੀ ਨੂੰ ਕਹਿਣਾ ਪਿਆ-

*ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ॥*
*ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥੮੧॥*

(ਪੰਨਾ ੧੩੮੨)

ਕੋਈ ਵੀ ਦੁੱਖ ਨਹੀਂ ਚਾਹੁੰਦਾ, ਸਭ ਸੁਖ ਹੀ ਚਾਹੁੰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਵੀ, ਆਪਣੀ ਬਾਣੀ ਵਿਚ ਫੁਰਮਾਉਂਦੇ ਹਨ-

*ਸੁਖ ਕਉ ਮਾਗੈ ਸਭੁ ਕੋ ਦੁਖੁ ਨ ਮਾਗੈ ਕੋਇ॥*

(ਸਿਰੀ ਰਾਗੁ ਮ: ੧, ਪੰਨਾ ੫੭)

ਮਨੁੱਖ, ਸੁਖ ਚਾਹੁੰਦਾ ਹੈ, ਪਰ ਕਿਉਂ ਚਾਹੁੰਦਾ ਹੈ, ਇਸ ਦਾ ਗਿਆਨ ਨਹੀਂ ਹੈ। ਉਸਦਾ ਸੁਖ ਨੂੰ ਚਾਹੁਣ ਦਾ ਕਾਰਨ ਇਹ ਹੈ, ਕਿ ਉਸਦਾ ਜੋ ਮੂਲ ਹੈ, ਪਰਮਾਤਮਾ ਉਹ ਅਨੰਦ-ਸਰੂਪ ਹੈ, ਇਸ ਲਈ ਹਰ ਮਨੁੱਖ, ਸੁਖ ਅਨੰਦ ਦੀ ਕਾਮਨਾ ਕਰਦਾ ਹੈ। ਸੁਖ ਦੀ ਕਾਮਨਾ ਹੀ ਨਹੀਂ ਕਰਦਾ, ਸਗੋਂ ਹਰ ਮਨੁੱਖ ਸੁਖ ਦੀ ਪ੍ਰਾਪਤੀ ਲਈ ਆਪਣਾ ਸਾਰਾ ਜੀਵਨ ਲਗਾ ਦਿੰਦਾ ਹੈ, ਬਹੁਤ ਮਿਹਨਤ ਕਰਦਾ ਹੈ, ਬਹੁਤ ਉੱਦਮ ਕਰਦਾ ਹੈ, ਵੱਧ ਤੋਂ ਵੱਧ ਧਨ ਕਮਾਉਂਦਾ ਹੈ, ਧਨ ਨਾਲ ਸੁਖ ਦੇ ਸਾਧਨ ਪ੍ਰਾਪਤ ਕਰਦਾ ਹੈ, ਧੀਆਂ ਪੁੱਤਰਾਂ ਨੂੰ ਚੰਗੀ ਤੋਂ ਚੰਗੀ ਸਿਖਿਆ ਦਿਵਾਉਂਦਾ ਹੈ। ਪਰ ਇਸ ਦੇ ਬਾਵਜੂਦ, ਵੇਖਣ ਵਿਚ ਆਇਆ ਹੈ ਕਿ, ਪੂਰਨ ਸੁਖ ਕਿਸੇ ਨੂੰ ਪ੍ਰਾਪਤ ਨਹੀਂ ਹੋਇਆ। ਗੁਰਬਾਣੀ ਵਿਚ ਵੀ ਫੁਰਮਾਨ ਹੈ, ਕਿ ਧੀਆਂ ਪੁਤਰਾਂ ਤੋਂ, ਤੇ ਧਨ ਦੌਲਤ ਤੋਂ, ਕਿਸੇ ਨੂੰ ਸੁਖ ਨਹੀਂ ਮਿਲਿਆ, ਜਿਵੇਂ -

*ਪੁਤ੍ਰ ਕਲਤ੍ਰ ਲਛਮੀ ਮਾਇਆ॥*
*ਇਨ ਤੇ ਕਹੁ ਕਵਨੈ ਸੁਖੁ ਪਾਇਆ॥*

(ਧਨਾਸਰੀ ਕਬੀਰ ਜੀ, ਪੰਨਾ ੬੯੨)

ਜਿੰਨਾ ਕਿਸੇ ਕੋਲ ਜ਼ਿਆਦਾ ਧਨ, ਦੌਲਤ ਹੈ, ਓਨਾ ਹੀ ਉਹ ਜ਼ਿਆਦਾ ਚਿੰਤਿਤ ਹੈ,

ਜਿਵੇਂ ਫੁਰਮਾਨ ਹੈ-

*ਵਡੇ ਵਡੇ ਜੋ ਦੀਸਹਿ ਲੋਗ॥*
*ਤਿਨ ਕਉ ਬਿਆਪੈ ਚਿੰਤਾ ਰੋਗ॥੧॥*

(ਗਉੜੀ ਮ: ੫, ਪੰਨਾ ੧੮੮)

ਇਸ ਸੰਸਾਰ ਵਿਚ ਹਰੇਕ ਚੀਜ਼ ਪਰੀਵਰਤਣਸ਼ੀਲ ਹੈ। ਦੁਖ, ਸੁਖ ਵੀ ਹਮੇਸ਼ਾ ਲਈ ਨਹੀਂ ਰਹਿੰਦੇ। ਦੁਖ ਤੋਂ ਬਾਅਦ ਸੁਖ ਅਤੇ ਸੁਖ ਤੋਂ ਬਾਅਦ ਦੁਖ, ਅਵੱਸ਼ ਆਉਣਾ ਹੈ। ਪਰ ਫਿਰ ਵੀ ਮਨੁੱਖ ਥੋੜੇ ਸਮੇਂ ਲਈ ਵੀ ਦੁਖ ਵਿਚ ਨਹੀਂ ਜੀਣਾ ਚਾਹੁੰਦਾ, ਅਤੇ ਦੁਖ ਤੋਂ ਮੁਕਤ ਹੋਣ ਲਈ, ਅਨੇਕਾਂ ਉਪਾਅ ਕਰਦਾ ਹੈ, ਮੁਕਤ ਫਿਰ ਵੀ ਨਹੀਂ ਹੁੰਦਾ।

ਮਨੁੱਖ, ਸਰੀਰ ਦੇ ਪੱਧਰ ਤੇ ਜਿਉਂਦਾ ਹੈ, ਇਸ ਲਈ ਸਰੀਰਕ ਸੁਖ ਦੀ ਹੀ ਕਾਮਨਾ ਕਰਦਾ ਹੈ। ਅਗਿਆਨਤਾ ਕਾਰਨ ਇਹ ਨਹੀਂ ਜਾਣਦਾ, ਕਿ ਦੁਨੀਆਂ ਦਾ ਕੋਈ ਵੀ ਸੁਖ ਅਨੰਤ ਨਹੀਂ ਹੈ, ਅਤੇ ਅਨੰਤ ਕਾਲ ਲਈ ਨਹੀਂ ਹੈ। ਇਕ ਸੁਖ ਮਿਲ ਗਿਆ, ਤਾਂ ਉਸ ਤੋਂ ਹੋਰ ਵੱਡੇ ਸੁਖ ਦੀ ਕਾਮਨਾ ਪੈਦਾ ਹੋ ਜਾਂਦੀ ਹੈ। ਫਿਰ ਇਹ ਸੁਖ ਸਦੀਵੀ ਨਹੀਂ ਹੁੰਦਾ। ਇਕ ਸਮੇਂ ਪ੍ਰਾਪਤ ਹੋਇਆ ਸੁਖ ਹੀ, ਬਾਦ ਵਿਚ ਦੁਖ ਦਾ ਕਾਰਨ ਬਣਦਾ ਹੈ, ਜਿਵੇਂ ਜੇ ਕੋਈ ਪੁੱਤਰ ਨਾ ਹੋਣ ਕਾਰਨ ਦੁਖੀ ਹੈ, ਤਾਂ ਪੁਤਰ ਪੈਦਾ ਹੋਣ ਤੇ ਬਹੁਤ ਸੁਖ ਅਨੁਭਵ ਕਰਦਾ ਹੈ, ਜਸ਼ਨ ਮਨਾਉਂਦਾ ਹੈ। ਪਰ ਪੁੱਤਰ ਜੁਆਨ ਹੋ ਕੇ, ਪਿਤਾ ਦੇ ਆਖੇ ਨਹੀਂ ਲਗਦਾ, ਤਾਂ ਉਹ ਹੀ ਬਾਪ ਦੁਖੀ ਹੋ ਕੇ ਕਹਿੰਦਾ ਹੈ, ਏਦੂੰ ਤਾਂ ਜੰਮਦਾ ਹੀ ਨਾ। ਬਾਣੀ ਵਿਚ ਫੁਰਮਾਨ ਹੈ ਕਿ ਸੁਖ ਤੋਂ ਹੀ ਅਗਲਾ ਦੁਖ ਪੈਦਾ ਹੁੰਦਾ ਹੈ-

*ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ॥*

(ਸਿਰੀਰਾਗ ਮ: ੧, ਪੰਨਾ ੫੭)

ਫਿਰ ਇਨ੍ਹਾਂ ਦੁਖਾਂ ਤੋਂ ਛੁਟਕਾਰਾ ਮਿਲੇ ਕਿਵੇਂ ? ਜਿੰਨੀ ਦੇਰ ਦੁਖ ਦੇ ਮੂਲ ਕਾਰਨ ਦਾ ਪਤਾ ਨਹੀਂ ਲਗਦਾ, ਉਨੀ ਦੇਰ ਉਸ ਦਾ ਸਹੀ ਉਪਾਅ ਨਹੀਂ ਹੋ ਸਕਦਾ। ਰੋਗ ਦੇ ਕਾਰਨ ਦਾ ਪਤਾ ਹੋਵੇਗਾ, ਤਾਂ ਹੀ ਰੋਗ ਨੂੰ ਜੜ੍ਹੋਂ ਕੱਟਿਆ ਜਾ ਸਕਦਾ ਹੈ। ਜਨਮ ਮਰਨ ਦਾ ਚੱਕਰ ਹੀ, ਮਨੁੱਖ ਦੇ ਦੁਖਾਂ ਦਾ ਮੂਲ ਕਾਰਨ ਹੈ। ਭਗਤ ਕਬੀਰ ਜੀ, ਆਪਣੀ ਬਾਣੀ ਵਿਚ ਲਿਖਦੇ ਹਨ, ਕਿ ਅਗਨੀ ਵਿਚ ਜਲਨਾ ਤੇ ਫਿਰ ਗਰਭ ਵਿਚ ਪੈ ਜਾਣਾ, ਇਹ ਹੀ ਸਭ ਤੋਂ ਵੱਡਾ ਦੁਖ ਹੈ, ਇਸ ਦੁਖ ਨੂੰ ਕੱਟਣ ਲਈ ਉਹ ਰਾਮ ਅੱਗੇ ਇਉਂ ਬੇਨਤੀ ਕਰਦੇ ਹਨ-

*ਇਕੁ ਦੁਖੁ ਰਾਮ ਰਾਇ ਕਾਟਹੁ ਮੇਰਾ॥*
*ਅਗਨਿ ਦਹੈ ਅਰੁ ਗਰਭ ਬਸੇਰਾ॥੧॥ ਰਹਾਉ॥*

(ਪੰਨਾ ੩੨੯)

ਜੀਵਾਤਮਾ, ਪਰਮਾਤਮਾ ਦਾ ਹੀ ਅੰਸ਼ ਹੈ, ਅਤੇ ਉਸ ਤੋਂ ਵਿਛੜ ਕੇ ਜਨਮ ਮਰਨ



ਦੇ ਚੱਕਰ ਵਿਚ ਪੈ ਗਿਆ ਹੈ। ਮੂਲ ਨਾਲੋਂ ਵਿਛੜਣ ਤੇ ਹੀ, ਇਸਦੇ ਦੁਖਾਂ ਦਾ ਆਰੰਭ ਹੁੰਦਾ ਹੈ। ਜਿਵੇਂ ਜੜ੍ਹਾਂ ਨਾਲੋਂ ਵਿਛੜਣ ਤੇ ਹੀ, ਇਸਦੇ ਦੁਖਾਂ ਦਾ ਆਰੰਭ ਹੁੰਦਾ ਹੈ। ਜਿਵੇਂ ਜੜ੍ਹ ਨਾਲੋਂ, ਜੇ ਤਨੇ ਜਾਂ ਟਾਹਣੀ ਨੂੰ ਤੋੜ ਕੇ ਅਲੱਗ ਕਰ ਦਿੱਤਾ ਜਾਵੇ, ਤਾਂ ਉਹ ਸੁੱਕ ਜਾਂਦੀ ਹੈ, ਇਸੇ ਤਰ੍ਹਾਂ ਜੀਵ, ਪਰਮਾਤਮਾ ਤੋਂ ਅਲੱਗ ਹੋਣ ਕਾਰਨ ਦੁਖ ਭੋਗਦਾ ਹੈ। ਭਾਈ ਵੀਰ ਸਿੰਘ ਜੀ, ਕੋਲੇ ਦੀ ਉਦਾਹਰਣ ਦੁਆਰਾ ਸਮਝਾਉਂਦੇ ਹਨ, ਕਿ ਕੋਲੇ ਨੂੰ ਸਾਬਣ ਲਾ ਕੇ ਧੋਇਆ, ਦੁਧ ਦਹੀਂ ਵਿਚ ਵੀ ਪਾਇਆ, ਖੁੰਭ ਵੀ ਚੜ੍ਹਾਇਆ ਕਿ ਇਸ ਦੀ ਕਾਲਖ ਮਿਟ ਜਾਏ, ਪਰ ਕਾਲਖ ਦੂਰ ਨਹੀਂ ਹੁੰਦੀ, ਕਿਉਂਕਿ ਕੋਲੇ ਉਤੇ ਕਾਲਖ ਅੱਗ ਨਾਲੋਂ ਵਿਛੜਣ ਕਰਕੇ ਆਈ ਹੈ, ਕੋਲੇ ਦਾ ਮੂਲ ਅੱਗ ਹੈ, ਇਸ ਨੂੰ ਅੱਗ ਵਿਚ ਪਾ ਕੇ ਵੇਖੋ, ਕਿਵੇਂ ਇਸ ਉਤੇ ਰੂਪ ਚੜ੍ਹਦਾ ਹੈ। ਇਸੇ ਤਰ੍ਹਾਂ ਮਨੁੱਖ ਨੂੰ, ਜੇ ਆਪੇ ਦੀ ਪਛਾਣ ਹੋਵੇ, ਅਤੇ ਇਹ ਪਤਾ ਹੋਵੇ ਕਿ ਉਸਦਾ ਮੂਲ ਕੀ ਹੈ, ਤਾਂ ਹੀ ਇਹ ਆਪਣੇ ਮੂਲ ਨਾਲ ਮਿਲ ਸਕਦਾ ਹੈ, ਤੇ ਦੁਖਾਂ ਦਾ ਅੰਤ ਹੋ ਸਕਦਾ ਹੈ। ਜੋ ਮੂਲ ਨਾਲ ਜੁੜੇ ਹਨ, ਉਹ ਸੁਖ ਪਾਉਂਦੇ ਹਨ, ਜਿਵੇਂ ਬਾਣੀ ਵਿਚ ਫੁਰਮਾਨ ਹੈ-

*ਇਕਿ ਮੂਲਿ ਲਗੇ ਓਨੀ ਸੁਖੁ ਪਾਇਆ॥*
*ਡਾਲੀ ਲਾਗੇ ਤਿਨੀ ਜਨਮੁ ਗਵਾਇਆ॥*

(ਮਾਰੂ ਮ: ੩, ਪੰਨਾ ੧੦੫੧)

ਮਨੁਖ ਭਾਵੇਂ ਦੂਜਿਆਂ ਬਾਰੇ ਬਹੁਤ ਕੁਝ ਜਾਣਦਾ ਹੈ। ਪਤਨੀ ਬਾਰੇ ਪਤੀ ਨੂੰ ਬਹੁਤ ਕੁਝ ਪਤਾ ਹੈ, ਪਤੀ ਬਾਰੇ ਪਤਨੀ ਨੂੰ ਬਹੁਤ ਕੁਝ ਪਤਾ ਹੈ, ਪਿਤਾ, ਪੁੱਤਰ ਬਾਰੇ ਬਹੁਤ ਕੁਝ ਜਾਣਦਾ ਹੈ ਤੇ ਪੁੱਤਰ ਪਿਤਾ ਬਾਰੇ। ਗੁਆਂਢੀ ਬਾਰੇ ਗੁਆਂਢੀ ਬਹੁਤ ਕੁਝ ਜਾਣਦਾ ਹੈ, ਪਰ ਆਪਣੇ ਬਾਰੇ ਕੁਝ ਵੀ ਨਹੀਂ ਜਾਣਦਾ। ਆਪਣੇ ਆਪ ਨੂੰ ਉਹ ਜੋ ਕੁਝ ਸਮਝਦਾ ਹੈ, ਅਸਲ ਵਿਚ ਉਹ ਨਹੀਂ ਹੈ, ਕੇਵਲ ਉਸਦਾ ਭਰਮ ਹੈ। ਆਪਣੇ ਆਪ ਨੂੰ ਜਾਣੇ ਬਿਨਾਂ, ਇਹ ਭਰਮ ਨਹੀਂ ਮਿਟਦਾ। ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਫੁਰਮਾਨ ਹੈ :-

*ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥੨॥*

(ਧਨਾਸਰੀ ਮ: ੯, ਪੰਨਾ ੬੮੪)

ਆਪੇ ਦੀ ਅਸਲ ਪਛਾਣ ਇਹ ਹੈ, ਕਿ ਇਹ ਸਰੀਰ ਨਹੀਂ ਹੈ, ਸਰੀਰ ਤੋਂ ਬਿਨਾਂ ਕੁਝ ਹੋਰ ਹੈ। ਮਨੁੱਖ ਕਹਿੰਦਾ ਹੈ, ਕਿ ਇਹ ਸਰੀਰ ਮੇਰਾ ਹੈ, ਇਸ ਦਾ ਮਤਲਬ ਹੈ ਕਿ ਸਰੀਰ ਦਾ ਮਾਲਕ, ਕੋਈ ਹੋਰ ਹੈ, ਅਤੇ ਇਹ ਹੀ ਆਤਮ ਤੱਤ ਹੈ। ਇਹ ਆਤਮ ਤੱਤ, ਪ੍ਰਰਮ ਤੱਤ ਦਾ ਹੀ ਅੰਸ਼ ਹੈ। ਆਤਮ ਤੱਤ ਦੇ ਰੂਪ ਵਿਚ, ਪਰਮ ਤੱਤ ਹਰੇਕ ਜੀਵ ਦੇ ਅੰਦਰ ਹੀ ਹੈ, ਪਰ 'ਮੈਂ' ਦਾ ਪੜਦਾ, ਜੀਵ ਨੂੰ ਪਰਮਾਤਮਾ ਨਾਲੋਂ ਅਲੱਗ ਕਰ ਦਿੰਦਾ ਹੈ, ਜਿਵੇਂ ਹਜ਼ੂਰ ਫੁਰਮਾਉਂਦੇ ਹਨ-

*ਅੰਤਰਿ ਅਲਖੁ ਨ ਜਾਈ ਲਖਿਆ*
*ਵਿਚਿ ਪੜਦਾ ਹਉਮੈ ਪਾਈ॥*

(ਗਉੜੀ ਪੂਰਬੀ ਮ: ੫, ਪੰਨਾ ੨੦੫)

ਇਸੇ ਲਈ, ਸ੍ਰੀ ਗੁਰੂ ਤੇਗ ਬਹਾਦਰ ਜੀ, ਉਸ ਅਲੱਖ ਨੂੰ, ਸਰੀਰ ਦੇ ਅੰਦਰ ਹੀ ਖੋਜਣ ਲਈ ਫੁਰਮਾਉਂਦੇ ਹਨ, ਕਿ ਜਿਵੇਂ ਫੁਲ ਦੇ ਵਿਚ ਸੁਗੰਧੀ ਹੁੰਦੀ ਹੈ। ਪਰ ਦਿਖਾਈ ਨਹੀਂ ਦਿੰਦੀ, ਇਸੇ ਤਰ੍ਹਾਂ ਪਰਮਾਤਮਾ, ਹਰ ਜੀਵ ਦੇ ਅੰਦਰ ਵੱਸਦਾ ਹੈ। ਆਪ ਦੇ ਬਚਨ ਹਨ–

*ਪੁਹਪ ਮਧਿ ਜਿਉ ਬਾਸੁ ਬਸਤੁ ਹੈ*
*ਮੁਕਰ ਮਾਹਿ ਜੈਸੇ ਛਾਈ॥*
*ਤੈਸੇ ਹੀ ਹਰਿ ਬਸੇ ਨਿਰੰਤਰਿ*
*ਘਟ ਹੀ ਖੋਜਹੁ ਭਾਈ॥*

(ਧਨਾਸਰੀ ਮ: ੯, ਪੰਨਾ ੬੮੪)

ਘਟ ਘਟ ਵਿਚ ਪਰਮਾਤਮਾ ਦੀ ਜੋਤ ਸਮਾਈ ਹੋਈ ਹੈ, ਇਸ ਨੂੰ ਸੌਖਾ ਕਰਕੇ ਸਮਝਾਉਣ ਲਈ ਸ੍ਰੀ ਗੁਰੂ ਅਰਜਨ ਦੇਵ ਜੀ, ਬਨਸਪਤੀ ਦੀ ਉਦਾਹਰਣ ਦਿੰਦੇ ਹਨ, ਕਿ ਜਿਵੇਂ ਸਾਰੀ ਬਨਸਪਤੀ ਵਿਚ ਅੱਗ ਹੁੰਦੀ ਹੈ, ਅਤੇ ਹਰੇਕ ਦੁੱਧ ਦੇ ਵਿਚ ਘੀ ਹੁੰਦਾ ਹੈ, ਪਰ ਦਿੱਸਦਾ ਨਹੀਂ, ਇਸੇ ਤਰ੍ਹਾਂ ਘਟ ਘਟ ਵਿਚ ਮਾਧਉ ਸਮਾਇਆ ਹੋਇਆ ਹੈ। ਆਪ ਫੁਰਮਾਉਂਦੇ ਹਨ–

*ਸਗਲ ਬਨਸਪਤਿ ਮਹਿ ਬੈਸੰਤਰੁ*
*ਸਗਲ ਦੂਧ ਮਹਿ ਘੀਆ॥*
*ਊਚ ਨੀਚ ਮਹਿ ਜੋਤਿ ਸਮਾਣੀ*
*ਘਟਿ ਘਟਿ ਮਾਧਉ ਜੀਆ॥੧॥*

(ਸੋਰਠਿ ਮ: ੫, ਪੰਨਾ ੬੧੭)

ਪਰਮਾਤਮਾ ਭਾਵੇਂ ਘਟ ਘਟ ਵਿਚ ਸਮਾਇਆ ਹੋਇਆ ਹੈ, ਪਰ ਭਰਮ, ਮੋਹ, ਲੋਭ ਆਦਿ ਵਿਕਾਰਾਂ ਕਾਰਨ, ਮਨੁੱਖ ਉਸਨੂੰ ਦੂਰ ਸਮਝਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ, ਬਾਣੀ ਵਿਚ ਆਤਮਾ ਤੇ ਪਰਮਾਤਮਾ ਦੀ ਨਿਕਟਤਾ ਇਉਂ ਸਮਝਾਉਂਦੇ ਹਨ ਕਿ, ਜਿਵੇਂ ਜਲ ਵਿਚ ਅਨੇਕ ਲਹਿਰਾਂ ਉਠਦੀਆਂ ਹਨ ਤੇ ਅਖੀਰ ਨੂੰ ਜਲ ਵਿਚ ਹੀ ਸਮਾ ਜਾਂਦੀਆਂ ਹਨ, ਸੋਨੇ ਤੋਂ ਅਨੇਕ ਰੂਪਾਂ ਦੇ ਗਹਿਣੇ ਬਣਦੇ ਹਨ, ਬੀਜ ਤੋਂ ਅਨੇਕ ਬਿਰਖ ਬਣਦੇ ਹਨ, ਪਰ ਗਹਿਣੇ ਅੰਤ ਨੂੰ ਢਾਲਣ ਬਾਦ ਸੋਨਾ ਹੀ ਬਣ ਜਾਂਦੇ ਹਨ, ਬਿਰਖ ਨੂੰ ਪੱਤੇ, ਫੁੱਲ, ਫਲ ਲੱਗ ਕੇ ਫਲ ਪੱਕਦਾ ਹੈ ਤਾਂ ਅੰਤ ਨੂੰ ਬੀਜ ਹੀ ਰਹਿ ਜਾਂਦਾ ਹੈ। ਇਸੇ ਤਰ੍ਹਾਂ ਜੀਵ ਅਤੇ ਪਰਮਾਤਮਾ ਦਾ ਸੰਬੰਧ ਵੀ ਲਹਿਰ ਅਤੇ ਜਲ ਵਾਂਗ ਹੈ, ਜਿਵੇਂ ਲਹਿਰ ਜਲ ਹੀ ਹੈ, ਭਿੰਨ ਨਹੀਂ ਹੈ, ਇਸੇ

ਤਰ੍ਹਾਂ ਜੀਵ, ਪਰਮਾਤਮਾ ਤੋਂ ਭਿੰਨ ਨਹੀਂ ਹੈ। ਹਜ਼ੂਰ ਦੇ ਬਚਨ ਹਨ-

*ਜਲ ਤੇ ਊਠਹਿ ਅਨਿਕ ਤਰੰਗਾ॥*
*ਕਨਿਕ ਭੂਖਨ ਕੀਨੇ ਬਹੁ ਰੰਗਾ॥*
*ਬੀਜੁ ਬੀਜਿ ਦੇਖਿਓ ਬਹੁ ਪਰਕਾਰਾ॥*
*ਫਲ ਪਾਕੇ ਤੇ ਏਕੰਕਾਰਾ॥੨॥*

(ਸੂਹੀ ਮ: ੫, ਪੰਨਾ ੭੩੬)

ਭਗਤ ਕਬੀਰ ਜੀ, ਆਪਣੀ ਬਾਣੀ ਵਿਚ ਇਉਂ ਸਮਝਾਉਂਦੇ ਹਨ ਕਿ ਜੀਵ, ਪਰਮ ਤੱਤ ਵਿਚ ਇਉਂ ਸਮਾ ਜਾਂਦਾ ਹੈ, ਜਿਵੇਂ ਪ੍ਰਤਿਬਿੰਬ ਦੇ ਵਿਚ ਬਿੰਬ ਮਿਲ ਜਾਂਦਾ ਹੈ। ਜਿਵੇਂ ਘੜੇ ਵਿਚ ਪਾਣੀ ਹੋਵੇ ਅਤੇ ਉਸ ਵਿਚ ਸੂਰਜ ਦਾ ਪ੍ਰਤਿਬਿੰਬ ਪੈ ਰਿਹਾ ਹੋਵੇ, ਤਾਂ ਘੜਾ ਟੁੱਟ ਜਾਵੇ, ਫਿਰ ਪ੍ਰਤਿਬਿੰਬ ਕਿਥੇ ਚਲਾ ਜਾਂਦਾ ਹੈ ? ਉਹ ਬਿੰਬ ਅਰਥਾਤ ਸੂਰਜ ਵਿਚ ਹੀ ਸਮਾ ਜਾਂਦਾ ਹੈ, ਏਦਾਂ ਹੀ ਜੀਵਾਤਮਾ, ਪਰਮਾਤਮਾ ਵਿਚ ਸਮਾ ਜਾਂਦੀ ਹੈ। ਜੀਵਾਤਮਾ ਤੇ ਪਰਮਾਤਮਾ ਵਿਚ ਅੰਤਰ ਬਹੁਤ ਸੂਖਮ ਹੈ। ਭਗਤ ਰਵਿਦਾਸ ਜੀ, ਇਸ ਅੰਤਰ ਨੂੰ ਇਉਂ ਸਮਝਾਉਂਦੇ ਹਨ-

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥*
*ਕਨਕ ਕਟਿਕ ਜਲ ਤਰੰਗ ਜੈਸਾ॥*

(ਪੰਨਾ ੯੩)

ਜੀਵਾਤਮਾ ਅਤੇ ਪਰਮਾਤਮਾ ਵਿਚ ਅੰਤਰ ਇੰਨਾ ਹੀ ਹੈ, ਜਿੰਨਾ ਸੋਨੇ ਅਤੇ ਕੜੇ ਵਿਚ ਜਾਂ ਜਲ ਅਤੇ ਲਹਿਰ ਵਿਚ। ਜਿੰਨੀ ਦੇਰ ਜੀਵਾਤਮਾ, ਮੈਂ ਮੇਰੀ ਕਾਰਨ, ਆਪਣੀ ਵੱਖਰੀ ਹੋਂਦ ਸਮਝਦੀ ਹੈ, ਉਨੀ ਦੇਰ ਹੀ ਇਸ ਨੂੰ ਵਿਛੋੜੇ ਦਾ ਦੁਖ ਹੈ। ਜਿੰਨੀ ਦੇਰ ਲਹਿਰ ਸਮਝਦੀ ਹੈ ਕਿ ਉਹ ਜਲ ਨਹੀਂ ਲਹਿਰ ਹੈ, ਉਨੀ ਦੇਰ ਉਸਦੀ ਵੱਖਰੀ ਹਸਤੀ ਹੈ, ਜਦੋਂ ਲਹਿਰ ਸਮਝੇ ਕਿ ਮੈਂ ਵੀ ਜਲ ਹੀ ਹਾਂ, ਤਾਂ ਉਸਦੀ ਵੱਖਰੀ ਹੋਂਦ ਖਤਮ ਹੋ ਜਾਂਦੀ ਹੈ। ਇਸੇ ਤਰ੍ਹਾਂ ਭਗਤ ਸਧਨੇ ਵਾਂਗ, ਜੀਵਾਤਮਾ ਇਹ ਸਮਝੇ ਕਿ ਨਾ ਮੈਂ ਹਾਂ, ਨਾ ਮੇਰਾ ਕੁਝ ਹੈ, ਤਾਂ ਉਹ ਪਰਮਾਤਮਾ ਵਿਚ ਸਮਾ ਜਾਂਦੀ ਹੈ। ਸਧਨਾ ਜੀ ਦੇ ਬਚਨ ਹਨ-

*ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ॥*
*ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ॥੪॥*

(ਪੰਨਾ ੮੫੮)

ਇਸ ਪ੍ਰਕਾਰ ਜਦੋਂ ਜੀਵ ਨੂੰ ਆਪਣੇ ਮੂਲ ਦਾ ਪਤਾ ਲੱਗ ਗਿਆ ਤਾਂ ਉਹ ਮੂਲ ਵਿਚ ਮਿਲਣ ਲਈ ਤਾਂਘਦਾ ਹੈ। ਕੁਦਰਤ ਦੇ ਨਿਯਮ ਅਨੁਸਾਰ ਹਰੇਕ ਚੀਜ਼ ਆਪਣੇ ਮੂਲ ਵੱਲ ਖਿੱਚੀ ਜਾ ਰਹੀ ਹੈ, ਜਿਵੇਂ ਪਾਣੀ ਨੀਵੇਂ ਪਾਸੇ ਵੱਲ ਭੱਜਾ ਜਾਂਦਾ ਹੈ, ਕਿਉਂਕਿ ਉਸਦਾ ਮੂਲ

ਸਮੁੰਦਰ ਹੈ, ਅਤੇ ਅੱਗ ਦੀ ਲਾਟ ਹਮੇਸ਼ਾ ਉਪਰ ਨੂੰ ਜਾਂਦੀ ਹੈ, ਕਿਉਂਕਿ ਉਸ ਦਾ ਮੂਲ ਸੂਰਜ ਹੈ। ਇਸੇ ਲਈ ਬਾਣੀ ਵਿਚ, ਮਨ ਨੂੰ ਜੋਤ ਸਰੂਪ ਕਹਿ ਕੇ, ਆਪਣਾ ਮੂਲ ਪਛਾਣਨ ਲਈ ਕਿਹਾ ਗਿਆ ਹੈ। ਮੂਲ ਨੂੰ ਪਛਾਣ ਕੇ ਉਸ ਵਿਚ ਸਮਾਉਣ ਦਾ ਗਿਆਨ, ਜੋ ਪੜ੍ਹ ਸੁਣ ਕੇ ਪ੍ਰਾਪਤ ਹੁੰਦਾ ਹੈ, ਉਹ ਬੌਧਿਕ ਗਿਆਨ ਹੀ ਹੁੰਦਾ ਹੈ। ਇਹ ਗਿਆਨ ਪ੍ਰਾਪਤ ਕਰਕੇ ਵੀ, ਪਰਮਾਤਮਾ ਨਾਲ ਮੇਲ ਪ੍ਰਾਪਤ ਨਹੀਂ ਹੁੰਦਾ। ਜਿਵੇਂ ਥਿਊਰੀ ਤੋਂ ਬਾਅਦ ਜੇ ਪ੍ਰੈਕਟੀਕਲ ਨਾ ਕੀਤਾ ਜਾਵੇ ਤਾਂ ਗਿਆਨ ਅਧੂਰਾ ਹੀ ਹੁੰਦਾ ਹੈ, ਇਸੇ ਤਰ੍ਹਾਂ ਪੜ੍ਹ ਸੁਣ ਕੇ ਗਿਆਨ ਪ੍ਰਾਪਤ ਕਰਨ ਤੋਂ ਬਾਅਦ, ਜੇ ਡੂੰਘੀ ਧਿਆਨ-ਸਾਧਨਾ ਦੁਆਰਾ ਇਸ ਗਿਆਨ ਨੂੰ, ਆਪਣੇ ਨਿੱਜੀ ਅਨੁਭਵ ਵਿਚ ਨਹੀਂ ਉਤਾਰਿਆ ਜਾਂਦਾ, ਤਾਂ ਪ੍ਰਮਾਤਮਾ ਨਾਲ ਮਿਲਣ ਨਹੀਂ ਹੋ ਸਕਦਾ। ਅਨੁਭਵ ਦੁਆਰਾ ਮਿਲਣ ਬਾਰੇ ਸ੍ਰੀ ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ-

*ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ॥*
*ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ॥੩॥*

(ਸਲੋਕ ਮ: ੨, ਪੰਨਾ ੭੯੧)

ਅੰਤਰ-ਆਤਮੇ ਮਿਲਣ ਲਈ, ਚਿੱਤ ਲਾ ਕੇ, ਜਾਂ ਇਕ ਮਨ ਇਕ ਚਿੱਤ, ਹਰੀ ਨਾਮ ਦਾ ਸਿਮਰਨ ਕਰਨਾ ਪੈਂਦਾ ਹੈ, ਜਿਵੇਂ ਬਾਣੀ ਵਿਚ ਫੁਰਮਾਨ ਹੈ-

*ਭਾਈ ਰੇ ਰਾਮੁ ਕਹਹੁ ਚਿਤੁ ਲਾਇ॥*
*ਹਰਿ ਜਸੁ ਵਖਰੁ ਲੈ ਚਲਹੁ ਸਹੁ ਦੇਖੈ ਪਤੀਆਇ॥ ੧॥ ਰਹਾਉ॥*

(ਸਿਰੀਰਾਗੁ ਮ: ੧, ਪੰਨਾ ੨੨)

ਉਸ ਪਰਮਾਤਮਾ ਨੂੰ ਮਿਲਣ ਲਈ, ਭਾਵੇਂ ਡੂੰਘੀ ਧਿਆਨ ਸਾਧਨਾ ਕਰਨੀ ਪੈਂਦੀ ਹੈ, ਪਰ ਬਾਣੀ ਵਿਚ ਫੁਰਮਾਨ ਹੈ ਕਿ, ਉਹ ਕਈ ਵਾਰ ਘਾਲਣਾ ਜਾਂ ਸੇਵਾ ਨਾਲ ਨਹੀਂ ਮਿਲਦਾ, ਅਚਿੰਤੇ ਹੀ ਮਿਲਦਾ ਹੈ, ਜਿਵੇਂ

*ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ॥*

(ਧਨਾਸਰੀ ਮ: ੫, ਪੰਨਾ ੬੭੨)

ਸ੍ਰੀ ਗੁਰੂ ਅਰਜਨ ਦੇਵ ਜੀ, ਆਪਣੀ ਕਾਨੜਾ ਰਾਗੁ ਦੀ ਬਾਣੀ ਵਿਚ ਵੀ ਫੁਰਮਾਉਂਦੇ ਹਨ, ਕਿ ਪਰਮ ਤੱਤ, ਨਾ ਕਿਸੇ ਜਤਨ ਨਾਲ, ਨਾ ਕਿਸੇ ਚਤੁਰਾਈ ਨਾਲ ਪਾਇਆ ਜਾ ਸਕਦਾ ਹੈ, ਸਗੋਂ ਉਸ ਦੀ ਕਿਰਪਾ ਨਾਲ ਹੀ ਉਸਨੂੰ ਮਿਲਿਆ ਜਾ ਸਕਦਾ ਹੈ-

*ਕਹਨਿ ਭਵਨਿ ਨਾਹੀ ਪਾਇਓ ਪਾਇਓ ਅਨਿਕ ਉਕਤਿ ਚਤੁਰਾਈ॥ ੧॥*
*ਜਤਨ ਜਤਨ ਅਨਿਕ ਉਪਾਵ ਰੇ ਤਉ ਮਿਲਿਓ ਜਉ ਕਿਰਪਾਈ॥*

(ਪੰਨਾ ੧੩੦੭)

ਉਸ ਪਰਮਾਤਮਾ ਨੂੰ ਹਿਰਦੇ ਵਿਚ ਵਸਾ ਕੇ, ਸੁਕ੍ਰਿਤ ਕਰਦੇ ਹੋਏ, ਤਨ ਮਨ ਧਨ ਸਭ

ਉਸਨੂੰ ਸੌਂਪ ਕੇ, ਉਸ ਦੇ ਹੁਕਮ ਨੂੰ ਮੰਨਦੇ ਹੋਏ, ਮੈਂ ਮੇਰੀ ਦਾ ਤਿਆਗ ਕੀਤਾ ਜਾਵੇ, ਕਿਉਂਕਿ ਇਹ ਹੀ ਉਸਨੂੰ ਮਿਲਣ ਵਿਚ ਰੁਕਾਵਟ ਹੈ। ਜਿਵੇਂ ਚੁੰਬਕ ਅਤੇ ਲੋਹੇ ਵਿਚ ਇਕ ਦੂਜੇ ਨੂੰ ਮਿਲਣ ਦੀ ਖਿੱਚ ਹੁੰਦੀ ਹੈ, ਪਰ ਜੇ ਲੋਹਾ ਪੜਦੇ ਵਿਚ ਵਲੇਟਿਆ ਹੋਵੇ ਤਾਂ ਚੁੰਬਕ ਵਲ ਉਸ ਦੀ ਖਿੱਚ ਨਹੀਂ ਹੋਵੇਗੀ, ਤੇ ਉਹ ਚੁੰਬਕ ਨਾਲ ਨਹੀਂ ਮਿਲੇਗਾ। ਇਸੇ ਤਰ੍ਹਾਂ ਮਨ ਤੋਂ ਵਿਕਾਰਾਂ ਦੀ ਮੈਲ ਲਾਹ ਕੇ ਹੀ, ਪਰਮਾਤਮਾ ਨਾਲ ਮੇਲ ਹੋ ਸਕਦਾ ਹੈ। ਮੈਂ ਮੇਰੀ ਛੱਡ ਕੇ 'ਤੂੰ ਹੀ', 'ਤੂੰ ਹੀ', ਕਰਦਿਆਂ ਇਕ ਦਿਨ 'ਮੈਂ', 'ਤੂੰ' ਹੀ ਬਣ ਜਾਂਦੀ ਹੈ। ਇਸ ਅਵਸਥਾ ਨੂੰ ਬਾਣੀ ਵਿਚ ਇਉਂ ਬਿਆਨ ਕੀਤਾ ਗਿਆ ਹੈ-

*ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥*
*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥*

(ਬਿਲਾਵਲੁ ਮ: ੫, ਪੰਨਾ ੮੪੬)

ਇਸ ਪ੍ਰਕਾਰ ਸਭ ਬੰਧਨਾਂ ਤੋਂ ਮੁਕਤੀ, ਇਸੇ ਜੀਵਨ ਵਿਚ ਮਿਲ ਜਾਂਦੀ ਹੈ, ਮੌਤ ਤੋਂ ਬਾਅਦ ਨਹੀਂ। ਜੀਵਨ ਵਿਚ ਫਿਰ ਐਸਾ ਸੁਖ ਮਿਲ ਜਾਂਦਾ ਹੈ। ਜਿਸ ਤੋਂ ਵੱਡਾ ਕੋਈ ਹੋਰ ਸੁਖ ਨਹੀਂ ਹੈ, ਇਸ ਲਈ ਇਸ ਸੁਖ ਨੂੰ ਅਨੰਤ ਸੁਖ ਕਿਹਾ ਜਾਂਦਾ ਹੈ, ਅਤੇ ਇਹ ਸੁਖ ਸਮੇਂ ਦੇ ਬੀਤਣ ਨਾਲ ਘਟਦਾ ਨਹੀਂ। ਇਹ ਅਨੰਤ ਕਾਲ ਤੱਕ ਰਹਿਣ ਵਾਲਾ ਸੁਖ ਹੈ। ਇਸੇ ਅਨੰਤ ਸੁਖ ਨੂੰ ਹੀ ਅਨੰਦ ਕਿਹਾ ਜਾਂਦਾ ਹੈ। ਇਹ ਅਨੰਦ, ਦੱਸਿਆ ਨਹੀਂ ਜਾ ਸਕਦਾ, ਕੇਵਲ ਮਾਣਿਆ ਜਾ ਸਕਦਾ ਹੈ। ਜਿਵੇਂ ਗੂੰਗਾ, ਗੁੜ ਖਾ ਕੇ, ਉਸ ਦਾ ਸੁਆਦ ਦੱਸ ਨਹੀਂ ਸਕਦਾ, ਕੇਵਲ ਸੁਆਦ ਮਾਣ ਸਕਦਾ ਹੈ।

